

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 75 ਸਾਲ 7 6 ਮਾਰਚ 2016 (ਮਾਸਿਕ, ਪੰਜਾਬੀ) 30/-



**ਅੰਦਰ ਪੜ੍ਹੋ**
**ਸੰਪਾਦਕੀ : ਜਦੋਂ ਮੀਰ ਮੰਨੂੰ ਦੀ ਕੈਦ ਵਿੱਚ ਸਿੰਘਣੀਆਂ ਨੇ ਆਪਣੇ ਬੱਚਿਆਂ ਦੇ ਟੁਕੜਿਆਂ ਦੇ ਹਾਰ ਗਲਾਂ 'ਚ ਪਵਾਉਣ ਸਮੇਤ ਅਕਹਿ ਤੇ ਅਸਹਿ ਕਸ਼ਟ ਸਹਾਰ ਕੇ ਵੀ ਸਿੱਖੀ, ਸਿਦਕ, ਭਰੋਸਾ ਨਹੀਂ ਹਾਰਿਆ.....!**

ਸਿੰਘਣੀਆਂ ਦੇ ਸਿਦਕ ਦੀ ਇਕ ਸੁਣੋ ਕਹਾਣੀ,
ਜਿਨ੍ਹਾਂ ਸਿੱਖੀ ਸਿਦਕ ਨਾ ਹਾਰਿਆ, ਪੜ੍ਹਕੇ ਗੁਰਬਾਣੀ।
ਸਿੱਖ ਕੌਮ ਤੇ ਸਮਾਂ ਇੱਕ ਐਸਾ ਸੀ ਭਾਰੂ ਹੋਇਆ,
ਜਦੋਂ ਪੱਤਾ ਪਤਾ ਵੀ ਸਿੰਘਾਂ ਦਾ ਸੀ ਵੈਰੀ ਹੋਇਆ।
ਮੀਰ ਮੰਨੂੰ ਨੇ ਸਿੱਖਾਂ 'ਤੇ ਬੜੇ ਜ਼ੁਲਮ ਸੀ ਢਾਹੇ,
ਪਰ ਜਿੰਨੇ ਸਿੱਖ ਸੀ ਵਢਦਾ ਹੁੰਦੇ ਦੂਣ ਸਵਾਏ।
ਇਕ ਦਿਨ ਜੱਥਾ ਸਿੰਘਣੀਆਂ ਦਾ ਸੀ ਕਾਬੂ ਆਇਆ,
ਫੜ ਕੇ ਸੀ ਮੀਰ ਮੰਨੂੰ ਨੇ ਬੰਦ ਲਾਹੌਰ ਕਰਵਾਇਆ।
ਦੀਨ ਮਨਾਉਣ ਲਈ ਉਸ ਨੇ ਬੜੇ ਜ਼ੁਲਮ ਸੀ ਕੀਤੇ,
ਇਥੋਂ ਤੱਕ ਕਿ ਸਵਾ-ਸਵਾ ਮਣ ਸੀ ਪੀਸਣੇ ਪੀਸੇ।
ਇਕ ਅਕਾਲ ਪੁਰਖ ਦਾ ਸੀ ਉਨ੍ਹਾਂ ਨੂੰ ਇਕੋ ਸਹਾਰਾ,
ਮੁਖੋਂ ਗੁਰਬਾਣੀ ਪੜ੍ਹਦੀਆਂ ਮਿਲਦਾ ਰਿਹਾ ਹੁਲਾਰਾ।
ਆਖਰ ਮੰਨੂੰ ਨੇ ਉਨ੍ਹਾਂ ਦੇ ਬੱਚੇ ਟੁੱਕੜੇ-ਟੁੱਕੜੇ ਕਰਵਾਏ,
ਦੀਨ ਮਨਾਉਣ ਲਈ ਗਲਾਂ 'ਚ ਹਾਰ ਬਣਾ ਪੁਆਏ।
ਧੰਨ ਗੁਰੂ ਦੀਆਂ ਸਿੰਘਣੀਆਂ ਨੇ ਧਰਮ ਨਹੀਂ ਹਾਰਿਆ,
ਸੱਚੇ ਸੁਚੇ ਸਿੱਖ ਹੋਣ ਦਾ ਉਨ੍ਹਾਂ ਅਸਲ ਮੁੱਲ ਸੀ ਤਾਰਿਆ।
ਆਖਰ ਮੀਰ ਮੰਨੂੰ ਉਨ੍ਹਾਂ ਦੇ ਸਿਰੜ ਅੱਗੇ ਢਹਿ ਗਿਆ,
ਇਨ੍ਹਾਂ ਨੂੰ ਸ਼ਿਕਾਰ ਪਿਛੋਂ ਆ ਕੇ ਦੇਖਾਂਗਾ ਸੀ ਕਹਿ ਗਿਆ।
ਫੌਜਾਂ ਸਮੇਤ ਮੰਨੂੰ ਏਧਰ ਉਧਰ ਸ਼ਿਕਾਰ ਸੀ ਕਰ ਰਿਹਾ,
ਸਿੰਘਾਂ ਦਾ ਜੱਥਾ ਵੀ ਉਧਰ ਹੀ ਗਸ਼ਤ ਸੀ ਕਰ ਰਿਹਾ।
ਮੌਕਾ ਪਾ ਕੇ ਸਿੰਘਾਂ ਨੇ ਫੌਜਾਂ 'ਤੇ ਹੱਲਾ ਸੀ ਬੋਲਿਆ,
ਮਰੇ ਸਿਪਾਹੀ ਦੇਖ ਕੇ ਮੰਨੂੰ ਸੀ ਅੰਦਰੋਂ ਡੋਲਿਆ।
ਡਰ ਨਾਲ, ਘੋੜਾ ਮੋੜਿਆ ਅਤੇ ਭਜਾ ਕੇ ਲੈ ਗਿਆ,
ਡਿੱਗ ਗਿਆ ਘੋੜੇ ਤੋਂ ਪੈਰ ਰਕਾਬ 'ਚ ਫਸਿਆ ਰਹਿ ਗਿਆ।
ਸਿੱਖਾਂ ਨੂੰ ਮੁਕਾਉਂਦਾ ਮੰਨੂੰ ਆਪ ਹੀ ਸੀ ਮੁੱਕ ਗਿਆ,
ਸਿੰਘਣੀ ਦੀ ਅਰਦਾਸ ਸੁਣੀ ਗਈ ਤੇ ਭਾਂਡਾ ਉਸਦਾ ਫੁੱਟ ਗਿਆ।
ਸਿੰਘਣੀਆਂ ਨੂੰ ਫੇਰ ਕੈਦ 'ਚੋਂ ਸਿੰਘਾਂ ਨੇ ਮੁਕਤ ਕਰਵਾਇਆ,
'ਕਲੌੜ' ਵਾਲੇ ਨਸੀਬ ਨੇ ਵਾਹਿਗੁਰੂ ਦਾ ਸ਼ੁਕਰ ਮਨਾਇਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਸਾਹਿਤ ਵਿਗਿਆਨ ਕੇਂਦਰ ਚੰਡੀਗੜ੍ਹ ਵਲੋਂ ਦਰਸ਼ਨ 'ਤਿਊਣਾ' ਦੇ ਕਾਵਿ ਸੰਗ੍ਰਹਿ 'ਕਾਨਿਆਂ ਦੀ ਕੁੱਲੀ' ਦੇ ਲੋਕ ਅਰਪਣ ਸਮੇਂ ਦੀਆਂ ਝਲਕੀਆਂ। ਮੁੱਖ ਮਹਿਮਾਨ ਸ: ਗੁਰਕ੍ਰਿਪਾਲ ਸਿੰਘ ਸੋਮਲ ਪਿੰਡ ਕਲੌੜ ਜ਼ਿਲ੍ਹਾ ਫਤਹਿਗੜ੍ਹ ਸਾਹਿਬ।**

## ਸ਼ੋਕ ਸਮਾਚਾਰ



ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ), ਬੜੇ ਦੁੱਖੀ ਹਿਰਦੇ ਨਾਲ ਸੂਚਿਤ ਕਰਦਾ ਹੈ ਕਿ ਸ. ਨਰਿੰਦਰ ਸਿੰਘ ਸਪੁੱਤਰ ਸ. ਪ੍ਰੀਤਮ ਸਿੰਘ ਢਾਡੀ ਪਿੰਡ ਨੰਦਪੁਰ ਕਲੌੜ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਹਾਲ ਵਾਸੀ ਜਗਾਧਰੀ ਵਰਕਸ਼ਾਪ (ਹਰਿਆਣਾ) 6 ਫਰਵਰੀ, 2016 ਨੂੰ ਸੰਸਾਰ ਨੂੰ ਵਿਛੋੜਾ ਦਿੰਦੇ ਹੋਏ ਗੁਰੂ ਚਰਨਾਂ ਵਿੱਚ ਜਾ ਵਿਰਾਜੇ ਹਨ। ਉਨ੍ਹਾਂ ਦੇ ਨਮਿਤ ਅੰਤ੍ਰਿਮ ਅਰਦਾਸ ਅਤੇ ਸਹਿਜ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਐਤਵਾਰ 14 ਫਰਵਰੀ 2016 ਨੂੰ ਗੁਰਦੁਆਰਾ ਸਿੰਘ ਸਭਾ, ਜਗਾਧਰੀ ਵਰਕਸ਼ਾਪ ਵਿਖੇ ਪਾਏ ਗਏ ਸਨ। ਸਵਰਗੀ ਨਰਿੰਦਰ ਸਿੰਘ ਰੇਲਵੇ ਵਰਕਸ਼ਾਪ ਜਗਾਧਰੀ ਵਿਖੇ ਪੱਕੇ ਤੌਰ ਤੇ ਨੌਕਰੀ ਕਰ ਰਹੇ ਸਨ। ਉਨ੍ਹਾਂ ਦਾ ਸਰਬਤ ਪਰਿਵਾਰ ਗੁਰੂ ਪੰਥ ਦੀ ਸੇਵਾ ਵਿੱਚ ਸਮਰਪਿਤ ਹੈ। ਪਿਤਾ ਜੀ ਸ. ਪ੍ਰੀਤਮ ਸਿੰਘ ਢਾਡੀ ਇਲਾਕੇ ਦੇ ਉਘੇ ਸਮਾਜ ਸੇਵੀ ਹਨ ਅਤੇ ਉਹ ਸ. ਮਹਿੰਦਰ ਸਿੰਘ ਸੱਗੂ ਢਾਡੀ ਜਥਾ ਜਗਾਧਰੀ ਵਰਕਸ਼ਾਪ ਨਾਲ ਕਰੀਬ 40 ਸਾਲਾਂ ਤੋਂ ਸੇਵਾ ਕਰਦੇ ਆ ਰਹੇ ਹਨ। ਉਹ ਆਪਣੇ ਜੱਦੀ ਪਿੰਡ ਕਲੌੜ (ਨੰਦਪੁਰ) ਜੋ ਕਿ ਪੰਥ ਰਤਨ ਗਿਆਨੀ ਦਿੱਤ ਸਿੰਘ ਦਾ ਜਨਮ ਅਸਥਾਨ ਹੈ ਨਾਲ ਸ਼ੁਰੂ ਤੋਂ ਹੀ ਸਮਾਜ ਸੇਵਾ ਨਾਲ ਜੁੜੇ ਰਹੇ ਅਤੇ ਉਪਰੋਕਤ ਅਦਾਰਿਆਂ ਦੀ ਵਿੱਤੀ ਅਤੇ ਬਤੌਰ ਲੇਖਕ ਸੇਵਾ ਕਰਦੇ ਆ ਰਹੇ ਹਨ। ਢਾਡੀ ਸਾਹਿਬ ਦੇ ਵੱਡੇ ਸਪੁੱਤਰ ਸ. ਧਨਵੰਤ ਸਿੰਘ ਹੀਰਾ, ਦਸਮੇਸ਼ ਗੱਤਕਾ ਅਖਾੜਾ, ਜਗਾਧਰੀ ਵਰਕਸ਼ਾਪ (ਯਮੁਨਾ ਨਗਰ) ਵਿਖੇ ਜਿਥੇ ਸਿੱਖ ਮਾਰਸ਼ਲ ਆਰਟ ਦੇ ਮਾਸਟਰ ਹਨ, ਉਥੇ ਉਹ ਇਲਾਕੇ ਵਿੱਚ ਗੱਤਕਾ ਸਿੱਖ ਲਾਈਵ ਦਸਤਾਰ ਸਿਖਲਾਈ ਦੀ ਨਿਸ਼ਕਾਮ ਸੇਵਾ ਵੀ ਨਿਭਾ ਰਹੇ ਹਨ ਅਤੇ ਸਕਾਊਟ ਦੇ ਗਰੁੱਪ ਲੀਡਰ ਵੀ ਹਨ। ਉਪਰੋਕਤ ਦੋਨੋਂ ਅਦਾਰਿਆਂ ਵਲੋਂ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਥਾਂ ਦੇਣ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 75 ਸਾਲ 7 6 ਮਾਰਚ 2016 (ਮਾਸਿਕ, ਪੰਜਾਬੀ) 30/-



***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com



ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

# ਜਦੋਂ ਮੀਰ ਮੰਨੂੰ ਦੀ ਕੈਦ ਵਿੱਚ ਸਿੰਘਣੀਆਂ ਨੇ ਆਪਣੇ ਬੱਚਿਆਂ ਦੇ ਟੁਕੜਿਆਂ ਦੇ ਹਾਰ ਗਲਾਂ 'ਚ ਪਵਾਉਣ ਸਮੇ ਤ ਅਕਹਿ ਤੇ ਅਸਹਿ ਕਸ਼ਟ ਸਹਾਰ ਕੇ ਵੀ ਸਿੱਖੀ, ਸਿਦਕ, ਭਰੋਸਾ ਨਹੀਂ ਹਾਰਿਆ....!

*ਪ੍ਰਿੰ: ਨਸੀਬ ਸਿੰਘ ਸੇਵਕ*

ਅਸੀਂ ਹਰ ਰੋਜ਼ ਅਰਦਾਸ ਕਰਦੇ ਹਾਂ ਕਿ ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ॥

ਸਿੱਖ ਇਤਿਹਾਸ ਵਿੱਚ ਬੇਅੰਤ ਕੁਰਬਾਨੀਆਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਸਿੱਖੀ ਸਿਦਕ ਭਰੋਸਾ ਕਾਇਮ ਰੱਖਿਆ। ਅਜੇਹਾ ਹੀ ਇੱਕ ਲੂੰ-ਕੰਡੇ ਖੜੇ ਕਰ ਦੇਣ ਵਾਲਾ ਇਤਿਹਾਸਕ ਕਾਂਡ ਸਿੱਖ ਇਤਿਹਾਸ ਦੇ ਪੰਨਿਆਂ ਨੇ ਆਪਣੇ ਅੰਦਰ ਸਮੇਟਿਆ ਹੋਇਆ ਹੈ ਜੋ ਕਿ ਸਿੰਘਣੀਆਂ ਦੇ ਸਿੱਖੀ ਸਿਦਕ ਭਰੋਸੇ ਦੀ ਗਾਥਾ ਹੈ, ਜਿਨ੍ਹਾਂ ਨੇ ਮੀਰ ਮੰਨੂੰ ਦੀ ਕੈਦ ਵਿੱਚ ਸਵਾ-ਸਵਾ ਮਣ ਪੀਸਣੇ ਪੀਸੇ, ਆਪਣੇ ਬੱਚਿਆਂ ਦੇ ਟੁਕੜੇ -ਟੁਕੜੇ ਕਰਵਾਕੇ ਗਲਾਂ ਵਿੱਚ ਹਾਰ ਪਵਾਏ, ਆਦਿ। ਇਸੀ ਗਾਥਾ ਦੀ ਇਸ ਸੰਪਾਦਕੀ ਵਿੱਚ ਗੱਲ ਕਰਨੀ ਹੈ, ਜਿਸ ਨੂੰ **ਮਹਾਨ ਸਾਹਿਤਕਾਰ ਤੇ ਮਹਾਨ ਸਿੱਖ ਵਿਦਵਾਨ ਪ੍ਰੋ: ਦਿੱਤ ਸਿੰਘ ਗਿਆਨੀ ਜੀ ਨੇ 'ਸਿੰਘਣੀਆਂ ਦੇ ਸਿਦਕ'** ਸਿਰਖੇਲ ਹੇਠ ਇੱਕ ਵੀਰ ਰਸੀ ਮਹਾਂਕਾਵਿ ਰਾਹੀਂ ਬਿਆਨ ਕੀਤਾ ਹੈ।

ਪਹਿਲੇ ਸਿੱਖ ਰਾਜ ਦੀ ਸਥਾਪਤੀ ਉਪਰੰਤ 1716 ਈ: ਵਿੱਚ ਮਹਾਨ ਜਰਨੈਲ ਤੇ ਸ਼ਾਸ਼ਕ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਲਗਭਗ 50 ਸਾਲ ਦਾ ਸਮਾਂ ਸਿੱਖਾਂ ਲਈ ਅੱਜ ਤੱਕ ਦੇ ਇਤਿਹਾਸ ਵਿੱਚ ਸਭ ਤੋਂ ਵੱਧ ਮੁਸ਼ਕਲਾਂ ਤੇ ਚੁਣੌਤੀਆਂ ਭਰਿਆ ਰਿਹਾ ਹੈ। ਅਜੇਹੇ ਸਮੇਂ ਦੇ ਸਿੱਖੀ ਸਿਦਕ ਭਰੋਸੇ ਵਾਲੇ ਬਹਾਦਰ ਸਿੰਘ ਤੇ ਸਿੰਘਣੀਆਂ ਨੂੰ ਕੋਟਿ-ਕੋਟਿ ਨਤਮਸਤਕ ਹੋਣਾ ਅੱਜ ਹਰ ਇੱਕ ਸਿੱਖ ਦਾ ਫਰਜ਼ ਬਣਦਾ ਹੈ ਕਿਉਂਕਿ ਜਿਸ ਆਜ਼ਾਦੀ ਜਾਂ ਪ੍ਰਫੁਲਤ ਸਿੱਖੀ ਦਾ ਅਸੀਂ ਅਨੰਦ ਮਾਣ ਰਹੇ ਹਾਂ, ਇਹ ਉਸ ਸਮੇਂ ਦੇ ਮਹਾਨ ਸਿੰਘਾਂ-ਸਿੰਘਣੀਆਂ ਨੇ ਜੰਗਲਾਂ, ਬੇਲਿਆਂ, ਘੋੜਿਆਂ ਦੀਆਂ ਕਾਠੀਆਂ 'ਤੇ ਰਹਿ ਕੇ ਸਿੱਖੀ ਨੂੰ ਕਾਇਮ ਰੱਖਿਆ ਅਤੇ ਅਨੇਕਾਂ ਸਿੱਖਾਂ ਨੇ ਅਨੇਕਾਂ ਹੀ ਕੁਰਬਾਨੀਆਂ ਦਿੱਤੀਆਂ। ਇਥੋਂ ਤੱਕ ਕਿ ਸਿੱਖੀ ਨੂੰ ਖਤਮ ਕਰਨ ਦੇ ਕਈ ਹੁਕਮਰਾਨਾਂ ਵਲੋਂ ਵਾਅਦੇ ਵੀ ਕੀਤੇ ਗਏ ਪਰ ਵਾਰੇ-ਵਾਰੇ ਜਾਣਾ ਚਾਹੀਦਾ ਹੈ ਧੰਨ-ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਨ੍ਹਾਂ ਸਿੰਘਾਂ 'ਤੇ ਜਿਨ੍ਹਾਂ ਨੇ ਇਹ ਦਾਹਵੇ ਝੂਠੇ ਸਾਬਤ ਕਰ ਦਿੱਤੇ ਸਨ। ਜ਼ੁਲਮਾਂ ਦੀ ਲੜੀ ਵਿੱਚ ਮੋਹਰੀ ਨਾਮ ਜ਼ਕਰੀਆ ਖਾਨ ਤੇ ਮੀਰ ਮੰਨੂੰ ਦਾ ਆਉਂਦਾ ਹੈ।

ਮੀਰ ਮੰਨੂੰ ਦਾ ਸਮਾਂ 1748 ਤੋਂ 1756 ਤੱਕ ਦਾ ਹੈ। ਇਸ 8 ਸਾਲ ਦੌਰਾਨ ਮੰਨੂੰ ਨੇ ਨਾ-ਗਿਣੇ ਜਾਣ ਵਾਲੇ ਜ਼ੁਲਮ ਕੀਤੇ। ਉਸ ਨੇ ਦਿੱਲੀ ਦੀ ਹਕੂਮਤ ਤੇ ਫਿਰ ਅਹਿਮਦ ਸ਼ਾਹ ਅਬਦਾਲੀ ਨਾਲ ਮਿਲ ਕੇ ਸਿੱਖੀ ਦਾ ਖੁਰਾ ਖੋਜ ਮਿਟਾਉਣ ਦਾ ਅਹਿਦ ਲਿਆ ਹੋਇਆ ਸੀ। ਅਨੇਕਾਂ ਜ਼ੁਲਮਾਂ ਉਪਰੰਤ ਵੀ ਸਿੱਖਾਂ ਨੇ ਈਨ ਨਹੀਂ ਮੰਨੀ। ਸਿੱਖਾਂ ਨੂੰ ਸਿਰਫ ਤੇ ਸਿਰਫ ਇਕ ਅਕਾਲ-ਪੁਰਖ ਵਾਹਿਗੁਰੂ ਤੇ ਪੂਰਨ ਭਰੋਸਾ ਸੀ। ਇਸ ਲਈ ਉਹ ਇਨ੍ਹਾਂ ਜ਼ੁਲਮਾਂ ਨੂੰ ਵਾਹਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਦੇ ਰਹੇ ਅਤੇ ਮੰਨੂੰ ਲਈ ਵੰਗਾਰ ਬਣਦੇ ਰਹੇ ਜਿਵੇਂ ਕਿ:

*"ਮੰਨੂੰ ਸਾਡੀ ਦਾਤਰੀ, ਅਸੀਂ ਮੰਨੂੰ ਦੇ ਸੋਏ*
*ਜਿਉਂ ਜਿਉਂ ਮੰਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।"*

ਉਸ ਸਮੇਂ ਦੌਰਾਨ ਜਦੋਂ ਪੱਤਾ-ਪੱਤਾ ਸਿੰਘਾਂ ਦਾ ਵੈਰੀ ਹੋਇਆ ਪਿਆ ਸੀ ਤਾਂ ਸਿੰਘ ਜੰਗਲਾਂ ਵਿੱਚ ਜਾ ਲੁਕਦੇ ਰਹੇ। ਗਿਆਨੀ ਦਿੱਤ ਸਿੰਘ ਜੀ ਨੇ "ਸਿੰਘਣੀਆਂ ਦੇ ਸਿੱਦਕ" ਮਹਾਂਕਾਵਿ ਜੋ ਕਿ ਦਵੈਯਾ ਛੰਦ ਵਿੱਚ ਲਿਖਿਆ ਗਿਆ ਹੈ, ਵਿੱਚ ਇਸ ਦੇ ਵੇਰਵੇ ਦਿੱਤੇ ਹਨ:

*ਚੁਨ ਚੁਨ ਵਾਂਗ ਹਰਨ ਦੀਆਂ ਡਾਰਾਂ, ਸਿੰਘਾਂ ਨੂੰ ਫੜ ਘਾਂਦੇ।*
*ਡਰਦੇ ਸਿੰਘ ਲੁੱਕੇ ਜਾ ਜੰਗਲ, ਫਲ ਫੁੱਲਾਂ ਚੁਨ ਖਾਂਦੇ।*
*ਰਾਤ ਕਿਤੇ ਦਿਨ ਕਿਤੇ ਬਿਤਾਉਨ, ਨਾ ਸੀ ਕਿਤੇ ਟਿਕਾਨਾ।*
*ਕਦੇ ਤਾਂ ਮਾਸ ਖਾਨ ਹਤ ਮ੍ਰਿਗਾਂ, ਲੋਹੁ ਕਰਦੇ ਪਾਨਾ।*

..........

*ਉਸ ਵੇਲੇ ਸੀ ਸਿੰਘਾਂ ਉੱਪਰ, ਸਖਤ ਦਿਹਾੜੇ ਆਏ।*
*ਝਾੜੋਂ ਝਾੜ ਮਾਰ ਸਨ ਕਰਦੇ, ਅਪਨੇ ਅਤ ਪਰਾਏ।*
*ਜਿਸ ਤੇ ਲੈ ਕੇ ਸਿੰਘ ਕਬੀਲੇ, ਜਾਇ ਪਹਾੜੀ ਵੱਸੇ।*
*ਓਸ ਜ਼ੁਲਮ ਦੀ ਅੰਧੀ ਕੋਲੋਂ, ਵਾਂਗ ਪਖੇਰੂ ਨੱਸੇ।*

ਦਿਨ ਵੇਲੇ ਸਿੰਘ ਗੁਫਾਵਾਂ ਵਿੱਚ ਰਹਿੰਦੇ ਅਤੇ ਰੱਲ ਕੇ ਗੱਲਬਾਤ ਕਰਦੇ :

*ਸਾਰਾ ਦਿਨ ਤਾਂ ਧਰਤੀ ਦੇ ਵਿੱਚ, ਖੋਦ ਗੁਫ਼ਾ ਸਨ ਰਹਿੰਦੇ।*
*ਰਾਤ ਪਈ ਸਭ ਆਪਸ ਅੰਦਰ, ਸੌ ਰਲ ਮਿਲ ਕੇ ਬਹਿੰਦੇ।*
*ਨਾਲ ਭੁੱਖ ਦੇ ਦੁਖੀ ਹੋਨ ਜਦ, ਤਦ ਪਿੰਡਾਂ ਵਲ ਜਾਉਨ।*
*ਸਾਗ ਪਾਤ ਅਰ ਗਾਜਰ ਮੂਲੀ, ਲੁੱਟ ਪੁੱਟ ਕੇ ਲਿਆਉਨ।*

..........

*ਤਦ ਬਿਨ ਬਿਪਤਾ ਮੇਂ ਭੀ ਸਿਦਕੀ, ਅਪਨਾ ਸਿਦਕ ਨ ਹਾਰੇ।*
*ਅਰ ਫਿਰ ਸਿੰਘਨੀਆਂ ਨੇ ਦੇਖੋ, ਕੀ ਸੀ ਕਸ਼ਟ ਸਹਾਰੇ।*

..........

*ਏਹੋ ਜੇਹੇ ਸਮੇਂ ਵਿਖੇ ਇਕ, ਸਾਕਾ ਹੋਇਆ ਭਾਰਾ।*
*ਜਿਸ ਨੂੰ ਪੜ੍ਹਕੇ ਕਿਉਂ ਨਾ, ਕੰਬੇ ਦੇਖੋ ਭਾਰਤ ਸਾਰਾ।*
*ਮੀਰ ਮੰਨੂੰ ਸੀ ਹਾਕਮ ਰਹਿੰਦਾ, ਵਿੱਚ ਲਾਹੌਰ ਅਜੇਹਾ।*
*ਜ਼ਾਲਮ ਜ਼ੁਲਮ ਕਰਨ ਨੂੰ ਉਸ ਸਮ, ਹੋਰ ਨ ਦੂਜਾ ਰੇਹਾ।*

ਇਕ ਦਿਨ ਮੀਰ ਮੰਨੂੰ ਸ਼ਿਕਾਰ ਖੇਡ ਰਿਹਾ ਸੀ ਤੇ ਇਕ ਸਿੰਘਣੀਆਂ ਦਾ ਟੋਲਾ ਉਸ ਨੂੰ ਮਿਲ ਗਿਆ ਜਿਸ ਨੂੰ ਉਹ ਗਊਆਂ ਦੀ ਤਰ੍ਹਾਂ ਬੰਨ੍ਹ ਕੇ ਲਾਹੌਰ ਲੈ ਗਿਆ ਤੇ ਸ਼ਹੀਦ ਗੰਜ ਦੇ ਪਾਸ ਮਸਜਿਦ ਦੇ ਸਾਹਮਣੇ ਵਾਲੇ ਹਾਤੇ ਵਿੱਚ ਬੰਦ ਕਰ ਦਿੱਤਾ।

*ਪਰ ਇੱਕ ਵੇਰ ਕਿਥਾਓਂ ਉਸ ਨੂੰ, ਸਿੰਘਨੀਆਂ ਦਾ ਟੋਲਾ।*
*ਮਿਲ ਗਿਆ ਵਿੱਚ ਉਜਾੜ ਇਕੱਲਾ, ਦੇਖ ਦਿਆਂ ਇਮ ਬੋਲਾ।*
*ਘੇਰ ਲਵੋ ਇਨ ਸਭਨਾਂ ਤਾਈਂ, ਅੱਗੇ ਆਇ ਲਗਾਓ।*
*ਗਊਆਂ ਵਾਂਗ ਇਨ੍ਹਾਂ ਦੇ ਗਲ ਵਿੱਚ, ਵਟ ਵਟ ਰੱਸੇ ਪਾਓ।*

..........

*ਜਿਸ ਪਰ ਉਹ ਬੇਂਪਰ ਬੇਜ਼ਰ ਸਨ, ਅੱਗੇ ਚਾ ਲਾ ਲਈਆਂ।*
*ਵਾਂਗ ਵੱਗ ਗਊਆਂ ਦੇ ਸੱਭੇ, ਚੁਪ ਕੀਤੇ ਤੁਰ ਪਈਆਂ।*
*ਪਕੜ ਲਾਹੌਰ ਲਿਆਇਆ ਸਭ ਨੂੰ, ਉਸੇ ਤਰ੍ਹਾਂ ਕਰ ਘੇਰਾ।*
*ਪਾਸ ਸ਼ਹੀਦ ਗੰਜ ਦੀ ਮਸਜਿਦ, ਜਾਇ ਕਰਾਇਆ ਡੇਰਾ।*
*ਮਸਜਿਦ ਮੂਹਰੇ ਹਾਤਾ ਸੀ ਇਕ, ਬਨਯਾ ਵੱਡਾ ਭਾਰੀ।*
*ਜਿਸ ਦੇ ਅੰਦਰ ਕੈਦ ਕਰਾਈਆਂ, ਜੋ ਸਨ ਦੁਖੀ ਵਿਚਾਰੀ।*

..........

*ਅੱਠੀ ਪਹਰੀਂ ਇੱਕ ਇੱਕ ਰੋਟੀ, ਝੋਲਿਆਂ ਦੀ ਮਿਲ ਜਾਵੇ।*
*ਨਿਮਕ ਨਾਲ ਉਹ ਵਾਹਿਗੁਰੂ ਕਹਿ, ਬੈਠ ਸਬਰ ਸੇ ਖਾਵੇ।*
*ਇਕ ਪਿਆਲਾ ਪਾਣੀ ਦਾ ਸੀ, ਮਿਲਦਾ ਅੱਠੀਂ ਪਹਰੀ।*
*ਮੁੜ ਕੇ ਖਬਰ ਨ ਲੈਂਦਾ ਕੋਈ, ਜੋ ਸਨ ਜ਼ਾਲਮ ਕਹਰੀ।*

ਮੰਨੂੰ ਨੇ ਸਿਪਾਹੀ ਬੁਲਾ ਕੇ ਕਿਹਾ ਕੇ ਇਨ੍ਹਾਂ ਨੂੰ ਦੀਨ ਕਬੂਲ ਕਰਨ ਲਈ ਕਿਹਾ ਜਾਵੇ :

*ਦਿੱਤਾ ਹੁਕਮ ਤਦੋਂ ਇਹ ਮੰਨੂੰ ਪਾਸ ਬੁਲਾਇ ਸਿਪਾਹੀ।*
*"ਕਹੋ ਦੀਨ ਵਿੱਚ ਆਵਨ ਸੱਭੇ, ਤਜ ਕਰਕੇ ਬਦਰਾਹੀ।*
*ਕਾਫਿਰ ਧਰਮ ਖਾਲਸਾ ਛੱਡਨ, ਮੋਮਨ ਦੀਨ ਸੰਭਾਲਨ।*
*ਨਾਤਰ ਇਸੀ ਤਰ੍ਹਾਂ ਵਿੱਚ ਬੰਦੀ, ਅਪਨੀ ਉਮਰਾ ਗਾਲਨ।*

..........

*ਕਰਸੀ ਦੀਨ ਕਬੂਲ ਜਦੋਂ ਜੋ, ਸੋ ਹੋ ਜਾਇ ਸਵਾਈ।*
*ਲਏ ਜਗੀਰ ਬਨੇ ਜੋ ਚਾਹੇ, ਘਰ ਮੁਗਲਾਂ ਦੇ ਰਾਣੀ।*
*ਓਸੇ ਵੇਲੇ ਬੰਦ ਛੁਡਾ ਖਾਨੇ, ਕਲਮਾਂ ਤੁਰਤ ਪੜ੍ਹਾਓ।*

ਮੰਨੂੰ ਦੇ ਸਿਪਾਹੀਆਂ ਨੇ ਇਨ੍ਹਾਂ ਸਿੰਘਣੀਆਂ ਨੂੰ ਲਾਰਿਆਂ ਤੇ ਡਰਾਬਿਆਂ ਨਾਲ ਦੀਨ ਕਬੂਲ ਕਰ ਲੈਣ ਲਈ ਪਰੇਰਿਆ:

*ਕਰੋ ਕਬੂਲ ਦੀਨ ਹਜ਼ਰਤ ਕਾ, ਹੋਕਰ ਮੁਸਲਮਾਨੀ।*
*ਛੱਡੋ ਮਜ਼ਹਬ ਖਾਲਸਾ ਅਪਨਾ, ਜੋ ਹੈ ਕੁਫਰ ਕੁਹਾਨੀ।*
*ਜਿਸ ਪਰ ਮਿਲੇ ਇਨਾਮ ਤੁਸਾਨੂੰ, ਜੋ ਚਾਹੋ ਸੋ ਪਾਓ।*
*ਕੋਈ ਕਮੀ ਨ ਰਹਸੀ, ਜਬ ਕੇ ਕਲਮੇਂ ਅੰਦਰ ਆਓ।*
*ਤੁਮਰੇ ਮਾਲਕ ਸਿੰਘ ਵਿਚਾਰੇ, ਮਾਰੇ ਕਿਤੇ ਸਿਧਾਰੇ।*

..........

*ਜੇ ਇਹ ਬਾਤ ਨ ਮੰਨੈ ਸਾਡੀ, ਤਾਂ ਹਮ ਕਰਸੇਂ ਐਸੀ।*
*ਗੁਨਹਗਾਰ ਕੋ ਸਜ਼ਾ ਦੇਵਨੀ, ਵਿੱਚ ਸ਼ਰ੍ਹਾ ਦੇ ਜੈਸੀ।*
*ਸਵਾ ਸਵਾ ਮਣ ਪੀਸਣ ਪੀਸੋ, ਹੋ ਪਿਸਿਆਰੀ ਸਾਰੀ।*
*ਇਸ ਤੇ ਦੇਖੋ ਕੀ ਕੁਛ ਹੋਸੀ, ਭੈੜੀ ਦਸ਼ਾ ਤੁਮਾਰੀ।*

ਪਰ ਗੁਰੂ ਦੀਆਂ ਸਿੰਘਣੀਆਂ ਸਿੱਖੀ ਤੋਂ ਮੁਨਕਰ ਨਹੀਂ ਸਨ ਹੁੰਦੀਆਂ। ਉਨ੍ਹਾਂ ਨੇ ਤੋੜ ਕੇ ਜਵਾਬ ਦੇ ਦਿੱਤਾ।

*ਅਸੀਂ ਗੁਰੂ ਦੀ ਸਿੰਘਨੀਆਂ, ਅਰ ਧਰਮ ਖਾਲਸਾ ਸਾਡਾ।*
*ਸਾਡੇ ਸਿਰ ਪਰ ਖੜਾ ਦੇਖਦਾ, ਜੋ ਰੱਛਕ ਗੁਰੂ ਡਾਢਾ।*
*ਤੁਮਰੋ ਦੀਨ ਕੋਲ ਤੇ ਸਾਡਾ, ਧਰਮ ਵਡਾ ਹੈ ਭਾਰੀ।*
*ਉਸ ਨੂੰ ਤਿਆਗ ਕਹੋ ਕਿਉਂ ਆਈਏ, ਅੰਦਰ ਸ਼ਰ੍ਹਾ ਤੁਮਾਰੀ।*
*ਸਿੰਘ ਅਸਾਂ ਦੇ ਮਾਰ ਤੁਸਾਨੂੰ, ਪਲ ਵਿੱਚ ਚਾਇ ਮੁਕਾਵਨ।*

..........

*ਤਾਂ ਤੇ ਅਸੀਂ ਧਰਮ ਨਾ ਤਜੀਏ, ਭਾਵੇਂ ਖੱਲ ਉਤਾਰੋ।*
*ਜਿਸ ਤੇ ਹੋਇ ਖੁਸ਼ੀ ਮਨ ਤੁਮਰਾ, ਉਸੀ ਮਾਰ ਸੌਂ ਮਾਰੋ।*
*ਇਹ ਤਨ ਸਦਾ ਰਹੇ ਜਗ ਨਾਹੀਂ, ਧਰਮ ਸਦਾ ਥਿਰ ਰਹਿੰਦਾ।*
*ਫਿਰ ਉਸ ਪਿਛੇ ਕਰੋ ਬੁਰਾ ਕੀ, ਜੇ ਦੁਖ ਪ੍ਰਾਣੀ ਸਹਿੰਦਾ।*

..........

*ਸਾਡਾ ਧਰਮ ਖਾਲਸਾ ਸੱਚਾ, ਜੋ ਤੁਮਰੀ ਜੜ੍ਹ ਗਾਲੂ।*
*ਉਸ ਦੀ ਬਰਕਤ ਛੱਡ ਭਲਾ ਕਹੁ, ਕੌਨ ਤੁਹਾਡਾ ਭਾਲੂ।*
*ਜੰਗਲ ਦੇ ਵਿੱਚ ਰਹਿ ਕੇ ਸਾਨੂੰ, ਸਾਗ ਪਾਤ ਦਾ ਖਾਨਾ।*
*ਅੱਛਾ ਹੈ ਇਹ ਜੀਵਨ ਸਾਡਾ, ਧਰਮ ਰੱਖ ਮਰ ਜਾਨਾ।*

..........

*ਜਿਸ ਤੇ ਕਹੋ ਜਾਇਕੇ ਮੰਨੂੰ, ਉਹ ਨਾ ਮੰਨਨ ਕਹਣਾ।*
*ਆਖਣ ਧਰਮ ਹਾਰ ਕੇ ਜਗ ਵਿੱਚ, ਕੈ ਦਿਨ ਜਿੰਦੇ ਰਹਣਾ।*

ਸਿਪਾਹੀਆਂ ਨੇ ਇਹ ਸੁਨੇਹਾ ਮੰਨੂੰ ਪਾਸ ਜਾ ਪੁਚਾਇਆ ਕਿ ਉਹ ਤਾਂ ਆਪਣੇ ਧਰਮ ਤੋਂ ਬਿਲਕੁਲ ਵੀ ਪਿਛੇ ਨਹੀਂ ਹਟਦੀਆਂ। ਦੀਨ ਕਬੂਲਣ ਦੀ ਗੱਲ ਸੁਣਕੇ ਉਹ ਇਕ-ਇਕ ਦੀਆਂ ਸੌ-ਸੌ ਸੁਣਾਉਂਦੀਆਂ ਹਨ:

*ਜਦ ਤੁਰਕਾਂ ਨੇ ਜਾਇ ਸੁਨੇਹਾ, ਦਿੱਤਾ ਮੰਨੂੰ ਤਾਈਂ।*
*ਆਖ, "ਮੌਤ ਕਬੂਲਨ ਸੱਭੇ, ਦੀਨ ਨ ਮੰਨਨ ਤਾਈਂ।*

..........

*ਅਪਨੇ ਗੁਰ ਦੇ ਨਾਮ ਬਿਨਾਂ ਉਹ, ਦੂਸਰ ਨਾਂਹਿ ਬੁਲਾਉਨ।*
*ਇੱਕ ਬਾਤ ਨੂੰ ਸੁਨ ਕੇ ਅਗੋਂ, ਸੌ ਸੌ ਆਖ ਸੁਨਾਉਨ।*

ਸਿੰਘਣੀਆਂ ਦਾ ਕੋਰਾ ਜਵਾਬ ਸੁਣਕੇ ਮੰਨੂੰ ਕਰੋਧ ਵਿੱਚ ਆ ਗਿਆ।

*ਸੁਨ ਕੇ ਬਾਤ ਗਜ਼ਬ ਵਿੱਚ ਆਇਆ, ਮੀਰ ਮੰਨੂੰ ਤਦ ਐਸਾ।*
*ਅਗਨ ਵਾਂਗ ਤਪ ਲਾਲ ਹੋਇਆ, ਲੋਹੇ ਪਿੰਨਾ ਜੈਸਾ।*

..........

*ਤਾਂ ਤੇ ਜਾਕਰ ਕੇਹੁ ਉਨ੍ਹਾਂ ਨੂੰ, ਚੱਕੀ ਪੀਸਨ ਪੀਸੇ।*
*ਸਵਾ ਸਵਾ ਮਣ ਦਾਣੇ ਦੇਵੋ, ਪਹੁੰਚੇ ਅਧਿਕ ਕਸੀਸੇ।*
*ਆਪੇ ਚਾਉ ਲਹੇਗਾ ਸਾਰਾ, ਜਦ ਮਿਹਨਤ ਇਸ ਆਊ।*
*ਦੇਖਾਂਗਾ ਇਸ ਬੰਦੀ ਖਾਨਿਓਂ, ਕੌਣ ਬੁਲਾਇ ਛੁਡਾਊ।*

ਸਿਪਾਹੀਆਂ ਨੇ ਹੁਕਮ ਮੰਨ ਕੇ, ਦਾਣਿਆਂ ਦੇ ਟੋਕਰੇ ਭਰਕੇ ਚੱਕੀ ਪੀਸਣ ਦਾ ਹੁਕਮ ਦਿਤਾ:

*ਇਤਨਾ ਕਹ ਕੇ ਭਰ ਦਿੱਤੇ, ਚਾਇ ਟੋਕਰੇ ਦਾਣੇ।*
*ਲਗੇ ਪਿਸਾਉਨ ਦੇਖੋ ਜ਼ਾਲਮ, ਕਰ ਕੇ ਜ਼ੋਰ ਧਿਙਾਣੇ।*
*ਪਰ ਉਹ ਨਿਰਬਲ ਬੇਪਰ ਸੱਭੇ, ਲੱਗ ਪਲੋਟੀਆਂ ਕਾਰੇ।*
*ਪੀਸਨ ਪੀਸਨ ਦਾ ਦੁੱਖ ਖੋਸਨ, ਗੁਰ ਕੇ ਸ਼ਬਦ ਉਚਾਰੇ।*

ਏਨੇ ਦੁਖ ਸਹਾਰ ਕੇ ਵੀ ਸਿੰਘਣੀਆਂ ਨੇ ਸਿੱਖੀ ਵਿੱਚ ਭਰੋਸਾ ਕਾਇਮ ਰੱਖਿਆ ਤਾਂ ਸਿਪਾਹੀਆਂ ਨੇ ਮੀਰ ਮੰਨੂੰ ਪਾਸ ਜਾ ਕੇ ਕਿਹਾ ਕਿ ਉਹ ਤਾਂ ਸਿਦਕ ਹਾਰਨ ਵਾਲੀਆਂ ਨਹੀਂ ਏਨੇ ਤਸੀਹਿਆਂ ਦਾ ਉਨ੍ਹਾਂ ਤੇ ਕੋਈ ਅਸਰ ਨਹੀਂ:

*ਉਸ ਵੇਲੇ ਦੀ ਹਾਲਤ ਦੇਖੀ, ਜਦੋਂ ਪਠਾਨਾਂ ਸਾਰੀ।*
*ਜਾ ਕੇ ਮੀਰ ਮੰਨੂੰ ਨੂੰ ਤਿਨ ਨੇ, ਆਖੀ ਕਰਕੇ ਭਾਰੀ।*
*"ਸੁਨੋ, ਖਾਨ ਜੀ! ਸਿਦਕ, ਉਨ੍ਹਾਂ ਦੇ, ਕੀ ਕੁਛ ਕਹਕੇ ਦੱਸੀਂ।*
*ਉਹ ਤਾਂ ਏਸ ਮੁਸ਼ੱਕਤ ਅੰਦਰ, ਖਿੜ ਖਿੜ ਮੁਖ ਤੇ ਹੱਸੀਂ।*

ਇੰਨੀ ਗੱਲ ਸੁਣਕੇ ਹਾਕਮ ਭਬਕ ਗਿਆ :

*ਇਤਨਾ ਸੁਣ ਕੇ ਮੰਨੂੰ ਪਾਪੀ, ਵਿੱਚ ਗਜ਼ਬ ਦੇ ਆਇਆ।*
*ਆਖਨ ਲੱਗਾ, "ਅਜੇ ਉਨ੍ਹਾਂ ਨੂੰ, ਮੈਂ ਨਾ ਹੱਥ ਵਿਖਾਇਆ।*
*ਚੱਲੋ ਖਾਂ ਮੈਂ ਕਰਸਾਂ ਕੇਹੀ, ਨਾਲ ਉਨ੍ਹਾਂ ਦੇ ਲੜ ਕੇ।*
*ਦੇਖ ਸ਼ਕਲ ਮੇਰੀ ਨੂੰ ਕਿੱਕਰ, ਹਿਰਦਾ ਉਨਕਾ ਧੜਕੇ।*

..........

*ਸ਼ੇਰ ਵਾਂਗ ਉਨ ਗਊਆਂ ਉੱਪਰ, ਭਬਕ ਪਿਆ ਹਤਿਆਰਾ।*
*ਆਖਨ ਲੱਗਾ, "ਸਾਚ ਬਤਾਓ, ਕਿਆ ਹੈ ਮਤਾ ਤੁਮਾਰਾ।*
*ਜੇਕਰ ਵਿੱਚ ਸ਼ਰ੍ਹਾ ਦੇ ਆਵੋ, ਨਾਲ ਪੁਤਾਂ ਦੇ ਸਾਰੀ।*
*ਤਾਂ ਮੈਂ ਕਹਾਂ ਤੁਹਾਨੂੰ ਕੁਛ ਨਾ, ਬੈਠੀ ਕਰੋ ਬਹਾਰੀ।"*

ਸਿੰਘਣੀਆਂ ਨੇ ਅਗੋਂ ਸਾਫ ਜਵਾਬ ਦੇ ਦਿੱਤਾ :

*ਇਤਨਾ ਸੁਨ ਕੇ ਸਭਨਾਂ ਅੱਗੋਂ, ਏਹੁ ਜੁਆਬ ਸੁਨਾਯਾ।*

*"ਅਸੀਂ ਸੀਸ ਅਪਨਾ ਸੁਨ, ਪਾਪੀ! ਗੁਰ ਦੀ ਭੇਟ ਚੜ੍ਹਾਯਾ।*
*ਸਾਡੀ ਜਾਨ ਮਾਲ ਹਰ ਇੱਜ਼ਤ, ਉਹ ਕਲਗੀਧਰ ਪੂਰਾ।*
*ਲਏ ਬਚਾਇ ਅਸਾਂ ਨੂੰ ਤੈਥੋਂ, ਤੇਰੇ ਤੁੱਧ ਕਰੂਰਾ।"*

ਬਸ ਫੇਰ ਕੀ ਮੰਨੂੰ ਨੇ ਹੁਕਮ ਕਰ ਦਿੱਤਾ ਕਿ ਇਨ੍ਹਾਂ ਦੇ ਬੱਚਿਆਂ ਦੇ ਟੁਕੜੇ ਕਰਕੇ, ਹਾਰ ਬਣਾ ਕੇ ਇਨ੍ਹਾਂ ਦੇ ਗਲਾਂ ਵਿੱਚ ਪਾ ਦਿਉ ਅਤੇ ਜਲਾਦਾਂ ਨੇ ਇਸ ਤਰ੍ਹਾਂ ਹੀ ਕੀਤਾ ਪਰ ਫੇਰ ਵੀ ਗੁਰੂ ਜੀ ਦੀ ਸਿੰਘਣੀਆਂ ਨੇ ਧਰਮ ਨਹੀਂ ਹਾਰਿਆ ਤੇ ਮੁਰੰਦੇ ਬੱਚੇ ਲੈ ਕੇ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਹੀ ਧਿਆਉਣ ਲੱਗ ਪਈਆਂ।

*ਇਤਨਾ ਸੁਨਕੇ ਫੇਰ ਗਜ਼ਬ ਵਿੱਚ, ਆਇ ਗਿਆ ਉਹ ਕੂਰਾ।*
*ਲੱਗਾ ਕਹਨ, "ਪਕੜ ਇਨ ਬੱਚੇ ਕਰਦੇ ਚੂਰਾ ਚੂਰਾ"।*
*ਲੈ ਕੇ ਹੁਕਮ ਜਲਾਦਾਂ ਖੋਹੇ, ਗੋਦੋਂ ਬਾਲ ਇਆਣੇ।*
*ਉਨ ਮਾਵਾਂ ਦੇ ਪਿਆਰੇ ਬੱਚੇ, ਦੇਖੇ ਜ਼ੋਰ ਧਿਗਾਣੇ।*
*ਵੱਢ ਵੱਢ ਕੇ ਟੁਕੜੇ ਕੀਤੇ, ਫਿਰ ਪਾਏ ਉਨ ਝੋਲੀ।*
*ਜਿਸ ਪਰ ਸਬਰ ਪਿਆਲੇ ਪੀਤੇ, ਮੁਖ ਤੇ ਫੇਰ ਨਾ ਬੋਲੀ।*
*ਲੈ ਕੇ ਅਪਨ੍ਹੇ ਮੁਰਦੇ ਬੱਚੇ, ਬਹਿਕੇ ਗੁਰੂ ਧਿਆਉਨ।*
*ਓਧਰ ਪਕੜ ਜਲਾਦ ਉਨ੍ਹਾਂ ਦੇ, ਗਲ ਦੇ ਨਾਲ ਬੰਧਾਉਨ।*

ਇਸ ਤੋਂ ਬਾਅਦ ਇਕ ਮੌਕਾ ਫੇਰ ਦਿੱਤਾ ਗਿਆ ਕਿ ਉਹ ਦੀਨ ਕਬੂਲ ਕਰ ਲੈਣ ਪਰ ਸਿੰਘਣੀਆਂ ਕਿਹਾ ਕਿ ਜੋ ਤੂੰ ਕਰ ਸਕਦਾ ਹੈਂ ਤਾਂ ਕਰ ਲੈ ਅਸੀਂ ਕਿਸੀ ਹਾਲਤ ਵਿੱਚ ਸਿੱਖੀ ਤੋਂ ਮੁਨਕਰ ਨਹੀਂ ਹੋ ਸਕਦੀਆਂ। ਹੁਕਮਰਾਨ ਮੀਰ ਮੰਨੂੰ ਨੇ ਇਕ ਵਾਰੀ ਫੇਰ ਵੱਡੇ ਤੋਂ ਵੱਡੇ ਤਸੀਹੇ ਦੇਣ ਦਾ ਡਰ ਪਾਇਆ ਪਰ ਜਵਾਬ ਵਿੱਚ ਮੇਹਣੇ ਤੇ ਚਣੌਤੀਆਂ ਹੀ ਮਿਲੀਆਂ :

*ਤਾਂ ਤੇ ਕਰ ਜੋ ਕਰਨਾ ਚਾਹੇਂ, ਕਿਉਂ ਹਟਦਾ ਹੈਂ ਪਿਛੇ।*
*ਰੱਖੀਂ ਯਾਦ ਖਾਇੰਗਾ ਬਰਛੇ, ਸਿੰਘਾਂ ਦੇ ਤੂੰ ਤਿੱਛੇ।*
*ਅੱਜ ਕਲ ਨੂੰ ਪਤਾ ਏਸ ਦਾ, ਆਪੇ ਹੀ ਲੱਗ ਜਾਊ।*
*ਜਦ ਕਰਤਾਰ ਅਸਾਂ ਦੇ ਬਦਲੇ, ਤੈਨੂੰ ਹੱਥ ਦਿਖਾਊ।*

...........

*ਕਰੇ ਕਦੋਂ ਸੁਖ ਕਿਸਨੇ ਪਾਇਆ, ਦੇ ਦੁਖ ਕਿਸੇ ਅਨਾਥਾਂ।*
*ਅੱਕ ਬੀਜ ਕੇ ਅੰਬ ਨ ਲੈਸੀ, ਇਹ ਸੁਨੀਏ ਜਗ ਗਾਥਾਂ।*
*ਜੇਹੀ ਕਰਨੀ ਤੈਹੀ ਭਰਨੀ, ਓੜਕ ਸਭ ਨੂੰ ਆਵੇ।*
*ਇਸ ਹੱਥੋਂ ਜੋ ਕਰੇ ਪਾਪ ਨੂੰ, ਦੂਜੇ ਹੱਥੋਂ ਪਾਵੇ।*

ਆਖਰ ਮੰਨੂੰ ਇਹ ਕਹਿ ਕੇ ਤੁਰ ਗਿਆ ਕਿ ਇਨ੍ਹਾਂ ਨੂੰ ਮੈਂ ਕੱਲ ਨੂੰ ਸ਼ਿਕਾਰ ਤੋਂ ਮੁੜ ਕੇ ਤਸੀਹੇ ਦਿਆਂਗਾ। ਜਲਾਦਾਂ ਨੂੰ ਹੁਕਮ ਕਰ ਦਿੱਤਾ ਕਿ ਤੁਸੀਂ ਆਪਣੀਆਂ ਛੁਰੇ -ਕਟਾਰੀਆਂ ਤਿਆਰ ਰਖੋ:

*ਖੇਲ ਸ਼ਿਕਾਰ ਵਕਤ ਜਦ ਪੇਸੀ, ਮੈਂ ਇਤ ਫਿਰ ਆਊਂ।*
*ਸਭਨਾ ਤਾਈਂ ਸਜ਼ਾ ਦੇਨ ਦਾ, ਏਥੇ ਹੁਕਮ ਸੁਨਾਊਂ।*
*ਆਖੇ ਇਨ ਕੋ ਹੱਥ ਜਾਨ ਤੇ, ਧੋਇ ਲੈਨ ਹੁਨ ਸਾਰੀ।*
*ਪੇਸ਼ੀ ਵੇਲੇ ਕੱਲ ਇਨ੍ਹਾ ਪਰ, ਚੱਲੇ ਤੇਗ ਹਮਾਰੀ।*

ਸਿੱਖੀ ਸਿਦਕ ਦੀਆਂ ਪੱਕੀਆਂ ਸਿੰਘਣੀਆਂ ਨੇ ਹੁਣ ਵਾਹਿਗੁਰੂ ਦੇ ਚਰਨਾਂ ਵਿੱਚ ਸਚੇ ਦਿਲੋਂ ਅਰਦਾਸ ਕੀਤੀ ਕਿ ਹੇ ਵਾਹਿਗੁਰੂ ਇਸ ਵੇਲੇ ਕੇਵਲ ਤੇ ਕੇਵਲ ਤੂੰ ਹੀ ਸਾਡੀ ਰਾਖੀ ਉਸੇ ਤਰ੍ਹਾਂ ਕਰ ਜਿਵੇਂ ਤੂੰ ਹਰਨਾਖਰ ਤੋਂ ਪ੍ਰਹਿਲਾਦ ਨੂੰ ਬਚਾਇਆ ਸੀ

*ਆਖਨ, "ਹੇ ਕਰਤਾਰ! ਜਗਤ, ਪਤਿ, ਰੱਖੋ ਪੈਜ ਹਮਾਰੀ।*
*ਪਿਛਲੇ ਭਗਤਾਂ ਦੀ ਜਿਮ ਰੱਖੀ, ਕਰਕੇ ਬਾਂਹ ਕਰਾਰੀ।*
*ਹਰਨਾਕਸ਼ ਦੇ ਦੁੱਖੋਂ ਸੀ ਤੈਂ, ਜਿਉਂ ਪ੍ਰਹਿਲਾਦ ਬਚਾਇਆ।*
*ਸੋਈ ਸਮਾਂ ਤੁਰਕ ਦੇ ਵਲੋਂ, ਸਾਡੇ ਉੱਪਰ ਆਇਆ।*

ਇਸੀ ਸਮੇਂ ਵਾਹਿਗੁਰੂ ਦੀ ਕਲਾ ਵਰਤੀ ਕਿ ਸਿੰਘਾਂ ਦੇ ਮੰਨ ਵਿੱਚ ਇਕ ਜੋਸ਼ ਪੈਦਾ ਹੋਇਆ ਜੋ ਜਿਲ੍ਹਾ ਲਾਹੌਰ ਤੋਂ ਫਿਰੋਜ਼ਪੁਰ ਦੇ ਰਸਤੇ ਵਿੱਚ ਪੈਂਦੇ ਪਿੰਡ ਕਸੂਰ ਵਿਖੇ ਭਾਰੀ ਗਿਣਤੀ ਵਿੱਚ ਇਕੱਠੇ ਹੋ ਗਏ ਸਨ। ਇਥੇ ਹੀ ਉਨ੍ਹਾਂ ਨੂੰ ਪਤਾ ਲਗਿਆ ਕਿ ਲਾਹੌਰ ਵਿੱਚ ਮੰਨੂੰ ਨੇ ਬਹੁਤ ਸਾਰੀਆਂ ਸਿੰਘਣੀਆਂ ਕੈਦ ਕਰਕੇ ਰਖੀਆਂ ਹੋਈਆਂ ਹਨ। ਸਿੰਘਾਂ ਨੇ ਬੈਠ ਕੇ ਮਤਾ ਪਕਾਇਆ ਕਿ ਤੁਰਕਾਂ ਤੇ ਹਮਲਾ ਕੀਤਾ ਜਾਵੇ ਅਤੇ ਕੈਦੀ ਸਿੰਘਣੀਆਂ ਨੂੰ ਛੁਡਾਇਆ ਜਾਵੇ । ਦੁਪਹਿਰ ਤੱਕ ਉਨ੍ਹਾਂ ਨੇ ਅਰਾਮ ਕੀਤਾ। ਏਨੇ ਨੂੰ ਮੀਰ ਮੰਨੂੰ ਸਿਪਾਹੀਆਂ ਨੂੰ ਨਾਲ ਲੈ ਕੇ ਸ਼ਿਕਾਰ ਲਈ ਨਿਕਲਿਆ। ਸਿੰਘਾਂ ਨੇ ਮੌਕਾ ਪਾ ਕੇ ਹਮਲਾ ਕਰ ਦਿੱਤਾ। ਮੰਨੂੰ ਦੇ ਸਿਪਾਹੀ ਇਸ ਲਈ ਤਿਆਰੀ ਵਿੱਚ ਨਹੀਂ ਸਨ

*ਮੰਨੂੰ ਭੀ ਤਦ ਵਕਤ ਆਪਨੇ, ਖੇਲ ਸ਼ਿਕਾਰ ਫਿਰਾਇਆ।*
*ਮੋੜੀ ਵਾਂਗ ਓਸ ਨੇ ਉਤ ਵੱਲ, ਜੋ ਸੀ ਮਤਾ ਪਕਾਇਆ।*
*ਦੇਖ ਲਿਆ ਤਦ ਸਿੰਘਾਂ ਨੇ, ਇਹ ਜ਼ਾਲਮ ਕਾਬੂ ਆਏ।*
*ਇਕ ਵੇਰ ਸਭਨ ਨੇ ਓਥੇ, ਜੈਕਾਰੇ ਗਜ਼ਵਾਏ।*

...........

*ਏਧਰ ਮੰਨੂੰ ਦਾ ਜੋ ਲਸ਼ਕਰ ਸੀ, ਅਤਿ ਬਿਨਾਂ ਤਿਆਰੀ।*

*ਨੱਸੇ ਮੁਗਲ ਪਠਾਨ ਤੁਰੰਤ ਹੀ, ਕਰਕੇ ਜਾਨ ਪਿਆਰੀ।*
*ਵੱਢ ਵੱਢ ਕੇ ਸਿੰਘਾਂ ਉਨ ਕੇ, ਕੱਢ ਕੱਢ ਹਥਿਆਰੇ।*
*ਸੱਟ ਪੁਰਾਨੇ ਅਪਨੇ ਸਾਰੇ, ਉਨ ਕੇ ਪਹਰੇ ਭਾਰੇ।*

ਸਿੰਘਾਂ ਨੇ ਤੁਰਕਾਂ ਦੇ ਵੱਢ-ਵੱਢ ਕੇ ਢੇਰ ਲਾ ਦਿੱਤੇ। ਮੰਨੂੰ ਇਹ ਹਾਲ ਦੇਖ ਕੇ ਡਰ ਗਿਆ ਤੇ ਉਥੋਂ ਦੌੜ ਗਿਆ। ਕੁਦਰਤ ਨੇ ਐਸੀ ਖੇਡ ਰਚਾਈ ਕਿ ਉਹ ਘੋੜੇ ਤੋਂ ਡਿੱਗ ਗਿਆ ਤੇ ਉਸ ਦਾ ਇਕ ਪੈਰ ਰਕਾਬ ਵਿੱਚ ਫਸ ਗਿਆ। ਘੋੜਾ ਇਸੀ ਤਰ੍ਹਾਂ ਮੰਨੂੰ ਨੂੰ ਘਸੀਟਦਾ ਗਿਆ ਤੇ ਆਖਰ ਉਥੇ ਹੀ ਮਰ ਗਿਆ। ਇਹ ਵਾਕਿਆਂ 1756 ਈ: ਦਾ ਹੈ। ਮੰਨੂੰ ਸਿੱਖਾਂ ਨੂੰ ਮੁਕਾਉਂਦਾ ਮੁਕਾਉਂਦਾ ਆਪ ਹੀ ਮੁੱਕ ਗਿਆ ਤੇ ਸਿੰਘਾਂ ਨੇ ਲਾਹੌਰ ਨਖਾਸ਼ ਸ਼ਹੀਦ ਗੰਜ ਦੇ ਸਥਾਨ ਤੋਂ ਸਿੰਘਣੀਆਂ ਅਜ਼ਾਦ ਕਰਾ ਲਈਆਂ। ਸਿੰਘਾਂ ਨੇ ਥਾਂ-ਥਾਂ ਤੇ ਹਮਲੇ ਕੀਤੇ ਅਤੇ ਮੰਨੂੰ ਦੇ ਘਰ ਤੇ ਵੀ ਹਮਲਾ ਕਰਕੇ ਉਸ ਦਾ ਸਭ ਕੁਝ ਲੁੱਟ ਲਿਆ। ਆਖਰ ਮੰਨੂੰ ਨੇ ਆਪਣੀ ਕਰਨੀ ਦਾ ਫਲ ਪਾ ਹੀ ਲਿਆ :

*ਫਿਰ ਜਾ ਮੀਰ ਮੰਨੂੰ ਦੇ ਘਰ ਪਰ, ਹਮਲਾ ਸਿੰਘਾਂ ਕੀਤਾ।*
*ਜੋ ਕੁਛ ਹੱਥ ਲੱਗਾ ਸੀ ਓਥੋਂ, ਸੋ ਸਾਰਾ ਲੁੱਟ ਲੀਤਾ।*

..........

*ਕਰਨੀ ਦਾ ਫਲ ਪਾਇਆ ਮੰਨੂੰ, ਜੋ ਸੀ ਪਾਪ ਕਮਾਏ।*
*ਕਰੇ ਪਾਪ ਸਨ ਹੱਥੋਂ ਹੱਥੀਂ, ਏਥੇ ਭਰਨੇ ਆਏ।*

ਇਸ ਤਰ੍ਹਾਂ ਦੇਖਿਆ ਹੈ ਕਿ ਉਸ ਸਮੇਂ ਦੀਆਂ ਸਿੰਘਣੀਆਂ ਨੇ ਵਾਕਿਆਂ ਹੀ ਧਰਮ ਨਹੀਂ ਹਾਰਿਆ। ਇਕ ਅਕਾਲ ਪੁਰਖ ਦੀ ਓਟ ਹੇਠਾਂ ਉਨ੍ਹਾਂ ਨੇ ਅਕਹਿ ਤੇ ਅਸਹਿ ਦੁਖ ਸਹਾਰੇ। ਉਹ ਸਮਾਂ ਇਹੋ ਜਿਹਾ ਸੀ ਕਿ ਹਰ ਸਿੰਘ, ਸਿੰਘਣੀਆਂ ਦਾ ਸਿੱਖੀ ਤੇ ਅਟੱਲ ਭਰੋਸਾ ਸੀ ਅਤੇ ਇਸ ਦੀ ਖਾਤਰ ਜਾਨ ਦੀ ਬਾਜੀ ਲਾਉਣ ਤੋਂ ਵੀ ਨਹੀਂ ਝਿਜਕਦੇ ਸਨ।

ਬਹੁਤ ਹੀ ਦੁਖ ਹੁੰਦਾ ਹੈ ਜਦੋਂ ਅੱਜ-ਕੱਲ ਦੇ ਹਾਲਾਤਾਂ ਤੇ ਨਜ਼ਰ ਮਾਰਦੇ ਹਾਂ। ਸੋ ਅੱਜ ਦੀ ਨੌਜਆਨ ਪੀੜ੍ਹੀ ਦੇ ਨਾਲ-ਨਾਲ ਹਰ ਬੱਚੇ, ਬੁੱਢੇ, ਮਰਦ, ਇਸਤਰੀਆਂ ਨੂੰ ਆਪਣੇ ਇਨ੍ਹਾਂ ਵੱਡਿਆਂ ਦੀਆਂ ਕੁਰਬਾਨੀਆਂ ਨੂੰ ਹਮੇਸ਼ਾ ਯਾਦ ਰਖਣਾ ਚਾਹੀਦਾ ਹੈ ਅਤੇ ਜਾਗਣ ਦਾ ਸਮਾਂ ਹੈ, ਸਿੱਖੀ ਦੀ ਦਿਨ ਪ੍ਰਤੀ ਦਿਨ ਡਿੱਗ ਰਹੀ ਸ਼ਾਖ ਲਈ ਹਰ ਇੱਕ ਨੂੰ ਆਪਣੀ ਨਿੱਜੀ ਜ਼ਿੰਮੇਵਾਰੀ ਸਮਝਦੇ ਹੋਏ, ਇਸ ਦੀ ਪ੍ਰਫੁਲਤਾ ਲਈ ਕਦਮ ਚੁੱਕਣੇ ਚਾਹੀਦੇ ਹਨ।

ਸਿੱਖ ਧਰਮ ਦੀ ਸ਼ੁਰੂਆਤ ਤੋਂ ਪਹਿਲਾਂ ਔਰਤ ਨੂੰ ਮਰਦ ਦੇ ਬਰਾਬਰ ਦਰਜਾ ਨਹੀਂ ਸੀ ਦਿੱਤਾ ਜਾਂਦਾ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਔਰਤ ਨੂੰ ਸਨਮਾਨਯੋਗ ਰੁਤਬਾ ਬਖਸ਼ਿਆ। ਜਿਸ ਦੇ ਨਤੀਜੇ ਵਜੋਂ ਸਿੱਖ ਇਤਿਹਾਸ ਵਿੱਚ ਬਹੁਤ ਸਾਰੀਆਂ ਬਹਾਦਰ ਇਸਤਰੀਆਂ ਦਾ ਜ਼ਿਕਰ ਆਉਂਦਾ ਹੈ। ਜਿਵੇਂ ਕਿ ਮਾਤਾ ਗੁਜਰ ਕੌਰ, ਮਾਈ ਭਾਗ ਕੌਰ, ਬੀਬੀ ਸ਼ਰਨ ਕੌਰ ਆਦਿ ਮਹਾਨ ਇਸਤਰੀਆਂ ਸਮੇਤ ਹੋਰ ਵੀ ਬਹੁਤ ਸਾਰੀਆਂ ਬਹਾਦਰ ਇਸਤਰੀਆਂ ਦੇ ਨਾਂ ਗਿਣੇ ਜਾ ਸਕਦੇ ਹਨ। **8 ਮਾਰਚ ਔਰਤ ਦਿਵਸ ਨੂੰ ਸਮਰਪਿਤ ਹੈ।** ਭਾਵੇਂ ਕਿ ਅੱਜ ਦੀ ਔਰਤ ਬਹੁਤ ਜਾਗਰੂਕ ਹੋ ਚੁੱਕੀ ਹੈ। ਹਰ ਖੇਤਰ ਵਿੱਚ ਮਰਦ ਦੇ ਬਰਾਬਰ ਆ ਖੜੀ ਨਜ਼ਰ ਆਉਂਦੀ ਹੈ ਪਰ ਅਜੇ ਵੀ ਅਨਪੜ੍ਹ, ਪਿੰਡਾਂ ਦੀਆਂ ਕੁੜੀਆਂ, ਧੀਆਂ, ਭੈਣਾਂ ਉਤੇ ਕਈ ਤਰ੍ਹਾਂ ਦੇ ਅਤਿਆਚਾਰ ਹੋ ਰਹੇ ਹਨ। ਪੜ੍ਹੇ-ਲਿਖੇ ਲੋਕ ਵੀ ਔਰਤ ਨੂੰ ਅਜੇ ਤੱਕ ਸਹੀ ਦਰਜਾ ਨਹੀਂ ਦੇ ਸਕੇ। ਪੈਸੇ ਦੇ ਲੋਭੀ ਅਜੇ ਵੀ ਔਰਤ ਤੇ ਦਾਜ ਲਈ ਜੁਲਮ ਕਰਦੇ ਆ ਰਹੇ ਹਨ। ਭਰੂਣ ਹੱਤਿਆ ਦਾ ਦੋਸ਼ ਖਾਸ ਕਰਕੇ, ਅਮੀਰਾਂ, ਪੜ੍ਹੇ-ਲਿਖੇ ਲੋਕਾਂ ਦੇ ਹਿੱਸੇ ਹੀ ਆਉਂਦਾ ਹੈ ਕਿ ਉਹ ਝੂਠੀ ਸ਼ੁਹਰਤ ਖਾਤਰ ਅਜੇਹੇ ਘਿਨਾਉਣੇ ਕਾਰਜ ਕਰਨ ਤੋਂ ਗੁਰੇਜ਼ ਨਹੀਂ ਕਰਦੇ। ਬਲਾਤਕਾਰ ਵਰਗੇ ਪਾਪ ਵੀ ਖਾਸ ਕਰਕੇ ਵੱਡੇ ਸ਼ਹਿਰਾਂ ਵਿੱਚ ਆਮ ਹੁੰਦੇ ਹਨ। ਵਧੀਆਂ ਸਮਾਜ ਦੀ ਉਸਾਰੀ ਲਈ ਸਭ ਨੂੰ ਚਾਹੀਦਾ ਹੈ ਕਿ ਉਹ ਔਰਤ ਨੂੰ ਸਹੀ ਸਨਮਾਨ ਦੇਵੇ ਅਤੇ ਹਰ ਕਾਰਜ ਲਈ ਉਸ ਦਾ ਸਾਥ ਪ੍ਰਾਪਤ ਕਰੇ। ਔਰਤ ਵਰਗ ਅੱਜ ਕਿਸੇ ਤੋਂ ਘੱਟ ਨਹੀਂ। ਇਸ ਲਈ ਉਸ ਨੂੰ ਹੋਰ ਦਲੇਰੀ ਨਾਲ ਵਿਚਰਨ ਦੀ ਲੋੜ ਹੈ ਕਿਉਂਕਿ ਔਰਤ ਹੀ ਇਕ ਅਜੇਹੀ ਹਸਤੀ ਹੈ ਜਿਸ ਦੇ ਦੁਆਲੇ ਦੁਨੀਆਂ ਘੁੰਮਦੀ ਹੈ। ਜੇ ਅੱਜ ਦੁਨੀਆਂ ਨੇ ਇੰਨੀ ਤਰੱਕੀ ਕਰ ਲਈ ਹੈ ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਤਾਂ ਇਸ ਵਿੱਚ ਔਰਤ ਦਾ ਮਰਦ ਨਾਲੋਂ ਵੱਡਾ ਯੋਗਦਾਨ ਹੈ।

ਸੋ ਆਉ ਆਪਾਂ ਸਾਰੇ ਔਰਤ ਨੂੰ ਵੱਧ ਤੋਂ ਵੱਧ ਸਨਮਾਨ ਦਈਏ ਅਤੇ ਉਸਦੇ ਸਸ਼ਕਤੀਕਰਨ ਵੱਲ ਦਲੇਰੀ ਤੇ ਸੱਚੀ ਸੁੱਚੀ ਮਾਨਸਿਕਤਾ ਨਾਲ ਕਦਮ ਵਧਾਈਏ।

*94652-216530*

----- 0 -----

ਕਿਸ਼ਤ ਨੰ: 12
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* ***ਮੁੱਖ ਸੰਪਾਦਕ***

ਇਸ ਸੰਸਾਰ ਦੇ ਪ੍ਰਾਣੀ ਆਪਣੀ ਕਲਿਆਨ ਲਈ ਅਕਾਲ ਪੁਰਖ ਦੀ ਪ੍ਰਾਰਥਨਾਂ ਆਪਨੀ-ਆਪਨੀ ਭਾਵਨਾਂ ਅਨੁਸਾਰ ਕਰਦੇ ਹਨ, ਜਿਸ ਤੇ ਉਹ ਖਿਆਂਲ ਕਰਦੇ ਹਨ ਕਿ ਈਸ਼ਵਰ ਸਾਡੇ ਪਰ ਕ੍ਰਿਪਾਲ ਹੋਵੇਗਾ, ਪ੍ਰੰਤੂ ਸ੍ਰੀ ਗੁਰੂ ਜੀ ਇਨ੍ਹਾਂ ਜੀਵਾਂ ਲਈ ਇਸ ਪਰਕਾਰ ਦੀ ਉਪਾਸ਼ਨਾਂ ਕਰਨ ਦਾ ਉਪਦੇਸ਼ ਕਰਦੇ ਹਨ। ਯਥਾ:

**ਬਿਲਾਵਲ ਮਹਲਾ ੫**

**ਪ੍ਰਭ ਜੀ ਤੂੰ ਮੇਰੇ ਪ੍ਰਾਨ ਅਧਾਰੈ ॥ ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥ ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥ ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥ ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥** **(ਅੰਗ ੮੨੦)**

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਸੰਸਾਰਕ ਜੀਵਾਂ ਲਈ ਅਕਾਲ ਪੁਰਖ ਦੀ ਪ੍ਰਾਰਥਨਾਂ ਕਰਨ ਦਾ ਇਸ ਪਰਕਾਰ ਉਪਦੇਸ਼ ਕੀਤਾ ਹੈ ਕਿ ਹੇ ਪਰਮਾਤਮਾਂ ਆਪ ਮੇਰੇ ਪ੍ਰਾਣਾਂ ਦਾ ਆਸਾਰਾ ਹੋ ਅਰਥਾਤ ਜਿਸ ਪਰਕਾਰ ਸਰੀਰ ਦਾ ਅਧਾਰ ਪ੍ਰਾਨ ਹਨ, ਇਸੀ ਪਰਕਾਰ ਪ੍ਰਾਨਾਂ ਦੇ ਅਧਾਰ ਆਪ ਹੋ, ਇਸ ਵਾਸਤੇ ਹੇ ਪਰਮੇਸ਼ਰ ਮੈਂ ਆਪ ਦੇ ਚਰਨਾਂ ਵਿੱਚ ਨਮਸਕਾਰ ਅਤੇ ਡੰਡੌਤ ਕਰਕੇ ਨਮਸਕਾਰ ਕਰਦਾ ਹਾਂ ਅਤੇ ਬਲਿਹਾਰੇ ਜਾਂਦਾ ਹਾਂ, ਜਿਸ ਤੇ ਹੇ ਪ੍ਰਭੂ ਉਠਦਿਆਂ ਬੈਠਦਿਆਂ ਅਤੇ ਜਾਗਦਿਆਂ ਸੌਂਦਿਆਂ ਮੇਰਾ ਇਹ ਮਨ ਆਪ ਦਾ ਹੀ ਸਿਮਰਨ ਕਰਦਾ ਰਹੇ, ਕਿਉਂਕਿ ਸੁਖ ਅਤੇ ਦੁਖ ਵਾਲੀ ਜੋ ਮਨ ਦੀ ਬਿਰਤੀ ਹੈ ਸੋ ਆਪ ਦੇ ਅਗੇ ਹੀ ਮੈਂ ਕਥਨ ਕਰਦਾ ਹਾਂ।

ਜਿਸ ਤੇ ਆਪ ਹੀ ਮੇਰੀ ਬੁਧਿ ਹੋ ਅਰ ਆਪ ਹੀ ਮੇਰੀ ਸਮਰਥਾ ਅਤੇ ਧਨ ਹੋ ਅਤੇ ਆਪ ਹੀ ਮੇਰਾ ਪਰਵਾਰ ਹੋ, ਤਾਂ ਤੇ ਹੇ ਅਕਾਲ ਪੁਰਖ ਆਪ ਜੋ ਕੁਛ ਕਰ ਰਹੇ ਹੋ ਸੋਈ ਮੈਨੂੰ ਅੱਛਾ ਹੈ, ਜਿਸ ਨੂੰ ਦੇਖਕੇ ਮੈਂ ਆਪ ਦੇ ਚਰਨੀਂ ਲਗਕੇ ਅਤਿਯੰਗ ਸੁਖ ਪਾਇ ਰਿਹਾ ਹਾਂ, ਅਰਥਾਤ ਸਾਰੇ ਸੁਖਾਂ ਦੀ ਪ੍ਰਾਪਤੀ ਮੈਨੂੰ ਆਪ ਦੇ ਚਰਨਾਂ ਦੇ ਪ੍ਰਾਪਤ ਹੋਣੇ ਦਾ ਫਲ ਹੀ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਕਿਸੇ ਹੋਰ ਪਰਕਾਰ ਦੀ ਪ੍ਰਾਰਥਨਾ ਵਲ ਮਨ ਨੂੰ ਲਗਾਉਣਗੇ ?*

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀਆਂ ਦਾ ਜੀਵਨ ਕੇਵਲ ਦੁਰਾਚਾਰ ਕੰਮ ਵਿੱਚ ਹੀ ਜਾਂਦਾ ਹੈ ਜਿਸ ਤੇ ਉਨ੍ਹਾਂ ਨੂੰ ਸੱਚੇ ਮਾਰਗ ਵਿੱਚ ਆਉਂਦਿਆਂ ਬਹੁਤ ਹੀ ਕਲੇਸ਼ ਪ੍ਰਾਪਤ ਹੁੰਦਾ ਹੈ, ਸੋ ਅਜਿਹੇ ਪੁਰਖਾਂ ਪ੍ਰਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ। ਯਥਾ:-

**ਭੈਰਉ ਮਹਲਾ ੫॥**

**ਚਿਤਵਤ ਪਾਪ ਨ ਆਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥ ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥ ਮਾਇਆ ਲਗਿ ਭੂਲੋ ਸੰਸਾਰੁ ॥ ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ ॥੧॥ ਰਹਾਉ ॥ ਪੇਖਤ ਮਾਇਆ ਰੰਗ ਬਿਹਾਇ ॥ ਗੜਬੜ**

ਕਰੈ ਕਉਡੀ ਰੰਗੁ ਲਾਇ॥ ਅੰਧ ਬਿਉਹਾਰ ਬੰਧ ਮਨੁ ਧਾਵੈ॥ ਕਰਣੈਹਾਰੁ ਨ ਜੀਅ ਮਹਿ ਆਵੈ॥੨॥ ਕਰਤ ਕਰਤ ਇਵ ਹੀ ਦੁਖੁ ਪਾਇਆ॥ ਪੂਰਨ ਹੋਤ ਨ ਕਾਰਜ ਮਾਇਆ॥ ਕਾਮਿ ਕ੍ਰੋਧਿ ਲੋਭਿ ਮਨੁ ਲੀਨਾ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ॥੩॥ ਜਿਸ ਕੇ ਰਾਖੇ ਹੋਏ ਹਰਿ ਆਪਿ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ॥ ਸਾਧਸੰਗਿ ਹਰਿ ਕੇ ਗੁਣ ਗਾਇਆ॥ਨਾਨਕ ਸਤਿਗੁਰੁ ਪੂਰਾ ਪਾਇਆ॥੪॥ (ਅੰਗ ੧੧੯੪)

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਅਮੋੜ ਪੁਰਖਾਂ ਨੂੰ ਇਹ ਉਪਦੇਸ਼ ਕੀਤਾ ਹੈ ਕਿ ਹੇ ਭਾਈ ਪੁਰਖੋ ਤੁਹਾਨੂੰ ਪਾਪ ਦੇ ਚਿੰਤਨ ਕਰਦਿਆਂ ਹੋਇਆਂ ਕੁਝ ਭੀ ਆਲਸ ਨਹੀਂ ਆਉਂਦਾ ਅਰ ਬੇਸਵਾ ਦੇ ਘਰ ਪਰ ਜਾਂਦਿਆਂ ਹੋਇਆਂ ਤੁਹਾਡੇ ਚਿਤ ਨੂੰ ਕੁਝ ਭੀ ਸ਼ਰਮ ਨਹੀਂ ਆਉਂਦੀ, ਫੇਰ ਸਾਰੇ ਦਿਨ ਪੇਟ ਦੇ ਵਾਸਤੇ ਮਜ਼ੂਰੀ ਕਰਦੇ ਹੋ ਅਰ ਜ਼ਰਾ ਭੀ ਆਲਸ ਨਹੀਂ ਕਰਦੇ, ਪੰਤੂ ਕਿਆ ਪ੍ਰਮੇਸ਼ਵਰ ਦਾ ਸਿਮਰਨ ਕਰਦਿਆਂ ਹੀ ਤੁਹਾਨੂੰ ਬਜ਼ਰ ਪੈਂਦਾ ਹੈ।

ਫਿਰ ਇਸ ਮਾਇਆ ਦੇ ਲਾਲਚ ਲਗਕੇ ਸਾਰਾ ਸੰਸਾਰ ਭੁਜ ਰਿਹਾ ਹੈ, ਜਿਨ੍ਹਾਂ ਨੂੰ ਪ੍ਰਮੇਸ਼ਵਰ ਨੇ ਭੁਲਾਵਟ ਪਾਈ ਹੋਈ ਹੈ, ਜਿਸ ਤੇ ਉਹ ਸੰਸਾਰਕ ਬਿਵਹਾਰਾਂ ਵਿੱਚ ਬ੍ਰਿਥਾ ਹੀ ਰਚੇ ਹੋਏ ਹਨ, ਇਸੀ ਤਰ੍ਹਾਂ ਮਾਇਆ ਦੇ ਕੌਤਕ ਦੇਖਦੇ-ਦੇਖਦੇ ਹੀ ਸਾਰੀ ਉਮਰ ਬਤੀਤ ਗਈ ਹੈ ਅਰ ਕੌਡੀ- ਕੌਡੀ ਇਕੱਠੀ ਕਰਦਿਆਂ ਹੀ ਇਸ ਗੜ ਬੜ ਵਿੱਚ ਲਗਰ ਰਹੇ ਹਨ, ਜਿਸ ਤੇ ਇਹ ਅਗਯਾਨੀ ਜੀਵ ਗਯਾਨ ਨੇਤ੍ਰਾਂ ਤੇ ਅੰਧੇ ਹੋ ਕੇ ਬੰਧਨਾਂ ਵਿੱਚ ਹੀ ਮਨ ਲਾਇ ਰਹੇ ਹਨ, ਜਿਸ ਤੇ ਅੰਪਨੇ ਕਰਤਾ ਪ੍ਰਮਾਤਮਾ ਨੂੰ ਚਿੱਤ ਵਿੱਚ ਨਹੀਂ ਲਿਆ ਸਕਦੇ, ਤਾਂ ਤੇ ਅਜੇ ਹੇ ਕਰਮ ਕਰਦਿਆਂ ਕਰਦਿਆਂ ਹੀ ਸਾਰੀ ਉਮਰ ਬਰਬਾਦ ਕਰ ਲੈਂਦੇ ਹਨ ਅਤੇ ਦੁਖ ਪਾਉਂਦੇ ਹਨ, ਜਿਸ ਤੇ ਫੇਰ ਭੀ ਮਾਇਆ ਦੇ ਕੰਮ ਪੂਰੇ ਨਹੀਂ ਹੁੰਦੇ ਅਤੇ ਕਾਮ ਕ੍ਰੋਧ ਲੋਭ ਮੋਹ ਆਦਿਕ ਵਿੱਚ ਮਨ ਨੂੰ ਲੈ ਕਰਕੇ ਇਸ ਤਰ੍ਹਾਂ ਤੜਫਦੇ ਮਰ ਰਹੇ ਹਨ ਜਿਸ ਤਰ੍ਹਾਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ ਤਾਂ ਤੇ ਪੁਰਖੋ ਜਿਸ ਦੇ ਰਖਨ ਤੇ ਉਹ ਪਰਮਾਤਮਾ ਆਪ ਹੀ ਦਿਆਲ ਹੋ ਕੇ ਸੰਪੂਰਨ ਕਾਰਜ ਸਿੱਧ ਕਰ ਦੇਂਦਾ ਹੈ ਸੋ ਉਸ ਨੂੰ ਹੀ ਸਦਾ ਅਰਾਧਨ ਕਰੋ ਅਰ ਮਹਾਤਮਾ ਦੇ ਸਤਿਸੰਗ ਵਿੱਚ ਮਿਲਕੇ ਉਸ ਦਾ ਧਿਆਨ ਕਰੋ ਜਿਸ ਤੇ ਤੁਸੀਂ ਉਸ ਪੂਰਨ ਪ੍ਰਮਾਤਮਾ ਨੂੰ ਪਰਾਪਤ ਹੋਵੋਗੇ?

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਦੇ ਸਿਮਰਨ ਨੂੰ ਤਿਆਗ ਕੇ ਸੰਸਾਰ ਪਦਾਰਥਾਂ ਨੂੰ ਆਪਨੇ ਜੀਵਨ ਦਾ ਲਾਭ ਸਮਝਣਗੇ?*

ਸਿਰੀ ਰਾਗੁ ਮਹਲਾ ੫ ਘਰੁ ੧॥

ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥ ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥ ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥ ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥ ਮੇਰੇ ਮਨ ਸੁਖਦਾਤਾ ਹਰਿ ਸੋਇ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ॥੧॥ ਰਹਾਉ॥ ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ॥ ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥ ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥ ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥੨॥ ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥ ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥ ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥ ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥੩॥ ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ॥ ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ॥ ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ॥ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥੪॥(ਅੰਗ ੪੨)

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਤੂੰ ਪੁਤ੍ਰ ਤੇ ਇਸਤ੍ਰੀਯੋਂ ਕੇ ਸ਼ਿੰਗਾਰ ਨੂੰ ਵੇਖਕੇ ਕਯਾ ਪ੍ਰਸੰਨ, ਤੇ ਇਨ੍ਹਾਂ ਵਿੱਚ ਲਗਕੇ ਮਧੁਰ ਅਮਲਾਦਿ ਰਸਾਂ ਨੂੰ ਖਾਂਦਾ, ਖੁਸ਼ੀਆਂ ਕਰਦਾ ਅਨੰਦ ਹੋ ਰਿਹਾ ਹੈਂ ਪੁਨਾ ਅਪਾਰ ਰੰਗ ਮਾਨ ਰਿਹਾ ਹੈਂ ਤੇ ਹੋਰ ਵੀ ਅਨੇਕ ਪ੍ਰਕਾਰ ਦੇ ਬਸਤ੍ਰ ਸੁਗੰਧੀ ਆਦਿਕਾਂ ਦੇ ਅਨੰਦਾਂ ਨੂੰ ਭੋਗ ਰਿਹਾ ਹੈਂ। ਤੇ ਹੋਰ ਮਨ ਭਾਂਵਦੇ

ਹੁਕਮ ਕਰਦਾ ਹੈਂ ਜਿਨ੍ਹਾਂ ਵਿੱਚ ਅਰਥ ਕਾਮ ਬਿਨਾਂ ਧਰਮ ਦਾ ਰਤੀ ਭਰ ਲੇਸ਼ ਨਹੀਂ, ਅਤੇ ਸ਼ਬਦ ਸਪਰਸ਼ਾਦਿ ਵਿਖਯੋਂ ਵਿੱਚ ਵੱਡਾ ਮਗਰੂਰ ਤੇ ਅਮੋੜ ਹੋ ਕੇ ਵਰਤ ਰਿਹਾ ਹੈਂ, ਜਿਸ ਤੇ ਹੇ ਮਨਮੁਖ ਗਵਾਰ ਪੁਰਸ਼ ਤੈਨੂੰ ਉਹ ਕਰਤਾ ਚੇਤੇ ਨਹੀਂ ਆਉਂਦਾ ਅਰਥਾਤ ਵਾਹਿਗੁਰੂ ਨੂੰ ਭੁਲਾ ਬੈਠਾ ਹੈਂ ਅਥਵਾ ਹੇ ਅਗਯਾਨੀ ਗਵਾਲੇ ਪੁਰਸ਼ ਤੂੰ ਧਰਮ ਅਸਥਾਨ ਜਾਨੇ ਤੇ ਭੀ ਗਲਾਨੀ ਰਖਦਾ ਹੈਂ ਅਤੇ ਜੇ ਭੁਲ ਭੁਲੇਖੇ ਜਾਂ ਵੀ ਵੜੇ ਤਾਂ ਕੋਈ ਨ ਕੋਈ ਬਹਾਨਾ ਕਰਕੇ ਸ਼ੀਘਰ ਹੀ ਓਥੋਂ ਵਾਪਸ ਆ ਜਾਂਦਾ ਹੈਂ, ਜਿਸ ਤੇ ਤੈਨੂੰ ਅਪਨੇ ਰਚਨੇ ਵਾਲਾ ਕਰਤਾ, ਕਦੀ ਯਾਦ ਨਹੀਂ ਆਉਂਦਾ॥੧॥

ਇਸ ਤੋਂ ਅਗੇ ਸਤਿਗੁਰੂ ਪੁਰਸ਼ ਦੇ ਇਸ ਪ੍ਰਸ਼ਨ ਦਾ ਕਿ "ਫੇਰ ਕਿਸ ਨੂੰ ਸੇਵੀਏ" ਇਹ ਪ੍ਰਕਾਰ ਉਤਰ ਦੇਂਦੇ ਹਨ ਕਿ ਹੇ ਮੇਰੇ ਭਾਈ ਸੁਖਦਾਤਾ, ਭੋਗ ਮੋਖ ਸੁਖੋਂ ਕਾ ਦਾਤਾ ਵਹੀ ਸ੍ਰੀ ਅਕਾਲ ਪੁਰਖ ਹੈ ਜਿਸ ਦਾ ਤੂੰ ਰਚਿਆ ਹੋਇਆ ਹੈਂ, ਅਤੇ ਉਸ ਦੀ ਪ੍ਰਾਪਤੀ ਗੁਰੋਂ ਕੀ ਕ੍ਰਿਪਾ ਸੇ ਉਸ ਪੁਰਸ਼ ਨੂੰ ਹੋਂਦੀ ਹੈ ਜਿਸ ਦੇ ਭਾਗ ਚੰਗੇ ਹੋਣ, ਮੰਦ ਭਾਗੀਆਂ ਨੂੰ ਨਹੀਂ ਹੋਂਦੀ ਤੇ ਉਹ ਭਾਗ ਹੀਨ ਪੁਰਸ਼ ਸੰਸਾਰਕ ਵਿਖਯੋਂ ਮੇਂ ਹੀ ਸਦਾ ਲਪਟਾਇ ਰਹਿੰਦਾ ਹੈ ਕਿਉਂਕਿ ਉਹ ਕਪੜ, ਬਸਤ੍ਰ ਪਹਰਨੇ ਭੋਗ, ਇਸਤ੍ਰੀਓਂ ਸੇ ਮੈਥਨ ਕਰਨੇ ਮੈਂ ਲਪਟ ਰਿਹਾ ਹੋਂਦਾ ਹੈ ਤੇ ਸੁਇਨਾ ਰੂਪਾ ਇਕਤ੍ਰ ਕਰਨ ਵਿੱਚ ਜੋ ਸਭ ਖਾਕ, ਅਥਵਾ ਭਸਮ ਹੋਨ ਵਾਲੀਆਂ ਵਸਤੂ ਹਨ, ਰਹਨੇ ਵਾਲੀ ਕੋਈ ਨਹੀਂ, ਸਦੀਵ ਲਗਾ ਰਹਿੰਦਾ ਹੈ। ਤੱਥਾ ਹੇ ਪ੍ਰਾਣੀ ਜੋ ਤੂੰ ਬਹੁਰੰਗੇ ਹੈਵਰ, ਸ੍ਰੇਸ਼ਟ ਘੋੜੇ ਗੈਵਰ, ਸ੍ਰੇਸ਼ਟ ਹਾਥੀ ਤੇ ਅਥਾਕ, ਨ ਥਕਨੇ ਵਾਲੇ ਰੱਥ ਅਕੱਠੇ ਕਰ ਰਿਹਾ ਹੈਂ ਇਹ ਭੀ ਕੁਲ ਨਾਸ਼ਵੰਤ ਹਨ ਜਿਨ੍ਹਾਂ ਵਿੱਚ ਮਤੇ ਹੋਏ ਤੂੰ ਕਿਸੇ ਪੁਰਖ ਨੂੰ ਅਪਨੇ ਮਨ ਤੇ ਨਹੀਂ ਲਿਆਂਵਦਾ ਤੇ ਤੈਨੂੰ ਅਪਨੇ ਸਾਰੇ ਸਾਕ ਅੰਗ ਵਿਸਰ ਗਏ ਹਨ ਅਤੇ ਉਸੇ ਮੱਦ ਵਿੱਚ ਆ ਕੇ ਤੂੰ ਅਪਨੇ ਕਰਨੇ ਵਾਲੇ ਪੁਰਖ ਸ੍ਰੀ ਵਾਹਿਗੁਰੂ ਜੀ ਦੀ ਯਾਦ ਨੂੰ ਵੀ ਭੁਲਾ ਬੈਠਾ ਹੈਂ ਇਸ ਲਈ ਹੇ ਪੁਰਸ਼ ਤੂੰ ਉਸ ਪਥੀ ਪੂਰਨ ਪ੍ਰਮਾਤਮਾ ਅਕਾਲਪੁਰਖ ਦੇ ਨਾਮ ਜਪਨੇ ਬਿਨਾ ਨਪਾਕ, ਮਹਾ ਅਪਵਿਤ੍ਰ ਹੋ ਗਿਆ ਹੈਂ ਇਸ ਲਈ ਤੂੰ ਅਤਯੰਤ ਖੋਟੇ ਭਾਗਾਂ ਵਾਲਾ ਹੈਂ॥੨॥੨॥

ਫੇਰ ਤੂੰ ਗਰੀਬਾਂ ਦੀਆਂ ਬਦ ਅਸੀਸਾਂ ਲੈ ਰਿਹਾ ਹੈਂ ਜੋ ਤੂੰ ਅਧਰਮ ਨਾਲ ਉਨ੍ਹਾਂ ਦਾ ਮਾਲ ਧੋਹ ਕੇ ਅਕੱਤਰ ਕਰ ਰਿਹਾ ਹੈਂ ਅਰ ਜਿਸਨੂੰ ਤੂੰ ਪਤੀਆਇਦਾ ਅਥਵਾ ਜਿਸ ਤੇ ਤੂੰ ਭਰੋਸਾ ਰਖਦਾ ਹੈਂ ਕਿ ਮੇਰੇ ਕੰਮ ਆਵੇਗਾ ਸੋ ਸਾਰਾ ਸਣ ਤੁਝੇ ਤੇਰੇ ਸਮੇਤ ਅਨਿਤ ਹੈ ਜੋ ਰਾਜ ਦੰਡ, ਅਗਨਿ ਦਾਹ, ਚੋਰੀ ਸੇ ਏਥੇ ਹੀ ਮੁਕ ਜਾਵੇਗਾ, ਮਰੇ ਪਿਛੇ ਉਸ ਨੇ ਕੋਈ ਸਹਾਇਤਾ ਨਹੀਂ ਕਰਨੀ।

ਸੁਨ ਪੁਰਸ਼ਾ ਜੋ ਤੂੰ ਐਵੇਂ ਮਨ ਮੱਤ ਵਿੱਚ ਲਗਕੇ ਧਨ ਜੋਬਨ ਦਾ ਹੰਕਾਰ ਕਰ ਰਿਹਾ ਹੈਂ ਤੇ ਵਾਹਿਗੁਰੂ ਅਕਾਲ ਪੁਰਖ ਨੂੰ ਭੁਲਾ ਬੈਠਾ ਹੈਂ ਇਸ ਤੇ ਨਾ ਹੀ ਤੇਰੀ ਜਾਤ ਹੀ ਉਬਰੇਗੀ ਅਤੇ ਨਾ ਹੀ ਤੇਰੀ ਪਤ ਹੀ ਪ੍ਰਲੋਕ ਵਿੱਚ ਕਿਸੇ ਪ੍ਰਕਾਰ ਦੀ ਤੇਰੀ ਸਹਾਇਤਾ ਹੀ ਕਰੇਗੀ।

ਜਿਨਾਂ ਗੁਰਮੁਖਾਂ ਨੂੰ ਸਤਿਗੁਰੂ ਜੀ ਨੇ ਪੁਰਖ ਪਰਮਾਤਮਾ ਮਿਲਾਇਆ ਹੈ, ਉਹ ਜੋ ਇਕ ਹੀ ਪ੍ਰਮੇਸ੍ਵਰ ਸਭ ਦਾ ਸੱਜਨ ਹੈ, ਅਰ ਉਹ ਹੀ ਜੋ ਹਰਿ ਹਰਿ ਜਨਕਾ ਅਪਨੇ ਦਾਸਾਂ ਦਾ ਰਾਖਾ ਹੈ। ਇਸ ਲਈ ਉਨ੍ਹਾਂ ਪੁਰਸ਼ਾਂ ਨੂੰ ਮਨੁੱਖਾਂ ਦੀ ਰਖਿਆ ਦੀ ਕੀ ਆਸ ਹੈ, ਜੋ ਮਨੁੱਖ ਆਪ ਹੀ ਹਉਮੈ, ਹੰਕਾਰ ਦੇ ਪ੍ਰਤਾਪ ਨਾਲ ਅਪਨੀ ਮੰਨੀ ਵਸਤੂ ਵਿਗੜ ਜਾਨ ਤੇ ਬੈਠੇ ਰੋਂਦੇ ਹਨ ਵਾਹਿਗੁਰੂ ਅਪਨੇ ਪਿਆਰਿਆਂ ਦਾ ਐਸਾ ਪਤੀ ਹੈ ਜੋ ਉਨ੍ਹਾਂ ਦੀ ਮਰਜ਼ੀ ਮੁਤਾਬਿਕ ਕਰਦਾ ਹੈ, ਅਪਨੇ ਭਗਤਾਂ ਦੇ ਕੀਤੇ ਵਿੱਚ ਉਸ ਅੰਤਰਯਾਮੀ ਦੇ ਦਰਵਾਜ਼ੇ ਕੋਈ ਰੋਕ ਨਹੀਂ ਪੈਂਦੀ, ਸਤਿਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਜੋ ਉਸ ਵਾਹਿਗੁਰੂ ਸਿਰਜਨਹਾਰ ਦੇ ਅਨੰਦਾਂ ਵਿੱਚ ਰੱਤੇ ਹਨ, ਉਨ੍ਹਾਂ ਨੂੰ ਉਸ ਦੇ ਰੂਪ ਦਾ ਸਾਰੇ ਜਗਤ ਵਿੱਚ ਪ੍ਰਕਾਸ਼ ਹੁੰਦਾ ਹੈ, ਕਿਧਰੇ ਹਨੇਰਾ ਨਹੀਂ ਰਹਿੰਦਾ।

*ਕਿਆ ਇਸ ਗੁਰੂ ਸ਼ਬਦ ਦੇ ਭਰੋਸਾ ਰਖਨੇ ਵਾਲੇ ਸਜਨ ਵੀ ਕਦੀ ਨਾਸ਼ਵੰਤ ਮਾਇਕੀ ਪਦਾਰਥਾਂ ਦੇ ਰਸਾਂ ਵਿੱਚ ਖੱਚਤ ਹੋ ਕੇ ਸਤਿਗੁਰੂ ਤੋਂ ਬੇਮੁੱਖ ਹੋ ਬੈਠਨਗੇ?*

ਇਸ ਸੰਸਾਰ ਦੇ ਲੋਗ ਸਤਸੰਗ ਨੂੰ ਤਿਆਗ ਕੇ ਸੰਸਾਰਕ ਪਦਾਰਥਾਂ ਦੇ ਅਨੰਦ ਵਿੱਚ ਹੀ ਆਪਨੇ ਤਾਈਂ ਪਾ ਕੇ ਆਨੰਦ ਮੰਨਦੇ ਹਨ ਜਿਨ੍ਹਾਂ ਨੂੰ ਸ੍ਰੀ ਗੁਰੂ ਜੀ ਇਹ ਉਪਦੇਸ਼ ਕਰਦੇ ਹਨ।

**ਸਿਰੀਰਾਗੁ ਮਹਲਾ ੫॥**

**ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ॥ ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ॥੧॥ ਭਾਈ ਰੇ ਸੁਖੁ ਸਾਧਸੰਗਿ ਪਾਇਆ॥ ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ॥੧॥ ਰਹਾਉ॥ ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ॥ ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ॥੨॥ ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ॥ ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ॥੩॥ ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ॥ ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥੪॥੨॥੭੨॥ (ਅੰਗ ੪੨)**

ਇਸ ਪਵਿਤ੍ਰ ਸ਼ਬਦ ਦਾ ਭਾਵ ਅਰਥ ਇਹ ਹੈ, ਕਿ ਹੇ ਸਜਨ ਜਨੋ ਜੋ ਪੁਰਸ਼ ਸਤਿਸੰਗ ਦਾ ਪਰੇਮ ਤਿਆਗ ਕੇ ਬਹੁ ਰੰਗ ਨਾਨਾ ਪ੍ਰਕਾਰ ਕੇਂ ਪਦਾਰਥਾਂ ਵਿੱਚ ਘਣ ਬਹੁਤ ਸਾਰੇ ਮਨ ਬਿਲਾਸ ਮਨ ਭਾਂਵਦੇ ਬਿਨੋਦ ਕਰਦੇ ਹਨ, ਸੋ ਨਿਸਚੇ ਜਾਨੋ ਕਿ ਉਹ ਦ੍ਰਿਸ਼ਟਿ ਭੁਲ, ਭੂਲੀ ਦ੍ਰਿਸ਼ਟੀ ਵਾਲੇ ਪੁਰਸ਼ਾਂ ਦੀਆਂ ਖੁਸ਼ੀਆਂ ਹਨ। ਯਥਾਰਥ ਦ੍ਰਿਸ਼ਟਿ ਵਾਲਿਆਂ ਦੀਆਂ ਨਹੀਂ। ਇਕ ਸਤ ਸੰਗ ਬਿਨਾਂ ਅਪਨੇ ਸਿਰ ਪਰ ਛਤ੍ਰ ਤੇ ਚੌਰ ਕਰਾਨ ਵਾਲੇ ਛਤ੍ਰ ਧਾਰੀ ਪਾਤਸ਼ਾਹਾਂ ਦੀਆਂ ਪਾਤਸ਼ਾਹੀਆਂ ਭੀ ਐਸੇ ਮੰਸਯਾਂ ਵਿੱਚ ਪਾਈਆਂ ਹੋਈਆਂ ਹਨ ਜੋ ਇਹ ਆਖਦੇ ਹਨ ਕਿ ਅਸਾਂ ਅਮੁਕੇ ਪਾਤਸ਼ਾਹ ਨੂੰ ਇਸ ਛਲ ਨਾਲ ਜਿਤਿਆ, ਆਇਸ ਪਾਲਸੀ ਨਾਲ ਨੀਚਾ ਦਖਾਇਆ। ਉਹ ਵੀ ਚਿਤ ਸੇ ਬੇਫਿਕਰ ਹੋ ਕੇ ਕਦੀ ਨਹੀਂ ਬੈਠੇ ਜੈਸਾ ਕਿ ਸੰਤਾਂ ਦੇ ਸੰਗੀ ਸੰਤੋਖ ਬ੍ਰਿਤੀ ਸਹਿਤ ਬਿਚਾਰ ਤੋਂ ਬੇਫਿਕਰ ਹੋ ਬੈਠੇ ਹਨ॥੧॥ ਇਸ ਲਹੀ ਹੇ ਭਾਈਯੋ ਸੁਖ ਤਾਂ ਉਨ੍ਹਾਂ ਪੁਰਸ਼ਾਂ ਨੂੰ ਸਾਧ ਸੰਗ ਕੇਵਲ ਸੰਤਾਂ ਦੇ ਸੰਗ ਤੋਂ ਹੀ ਪ੍ਰਾਪਤ ਹੁੰਦਾ ਹੈ ਜਿਨਾਂ ਦੇ ਮਸਤਕ ਵਿੱਚ ਸੁਖ ਪ੍ਰਾਪਤ ਹੇਤ ਲਿਖਤ ਉਸ ਪੁਰਖ ਬਿਧਾਤੇ ਵਾਹਿਗੁਰੂ ਨੇ ਲਿਖੀ ਹੋਈ ਹੈ ਸਤ ਸੰਗਤ ਵਿੱਚ ਉਨ੍ਹਾਂ ਦੇ ਅਧਯਾਤਮਾਦਿ ਦੁਖ ਅਤੇ ਪ੍ਰਮਾਣ ਪ੍ਰਮੇਧ ਦੇ ਸੰਦੇਹ ਸਾਰੇ ਮਿੱਟ ਜਾਂਦੇ ਹਨ। ਜੋ ਪੁਰਸ਼ ਸਤ ਸੰਗ ਵਿੱਚ ਨਹੀਂ ਮਿਲਦੇ ਉਨ੍ਹਾਂ ਦੀ ਆਨ ਦਸ਼ਾ ਹੁੰਦੀ ਹੈ ਜੈਸਾ ਕਿ ਰਾਜ ਪਾਠ ਕੇ ਮੰਤ੍ਰੀ ਪ੍ਰਯੰ ਜਿਤਨੇ ਹੋਰ ਅਧਿਕਾਰਾਂ ਦੇ ਥਾਂ ਹਨ।ਪੁਨਾ ਰਾਜਾ ਦੇ ਆਗਯਾ ਵਰਤੀ ਪ੍ਰਧਾਨ ਤੋਂ ਸਭ ਓਹੋਦਿਆਂ (ਅਹੁਦਿਆਂ) ਤੇ ਫਿਰ ਆਉਂਦੇ ਹਨ ਪੁਨਾ। ਧਨ ਪਾਤੀ ਸ਼ਾਹੂਕਾਰ ਵਡ ਭੂਮੀਏ ਜ਼ਿਮੀਦਾਰ ਜੋ ਆਖਦੇ ਫਿਰਦੇ ਹਨ ਕਿ ਇਹ ਸਾਡਾ ਧਨ ਹੈ ਇਹ ਸਡੀ ਜਿਮੀਂ ਹੈ ਤਥਾ ਹੰਕਾਰ ਮਗਰੂਰੀ ਵਿੱਚ ਅਮੋਤ ਹੋ ਏ ਨਿਸੰਗ ਅਜਹੇ ਖੁਦਸਰਾਨਪਨ ਭਾਵ ਦੇ ਅਯੋਗ ਹੁਕਮ ਚਲਾਂਦੇ ਅਥਵਾ (ਆਰਡੀਨੈਨਸ) ਜਾਰੀ ਕਰਦੇ ਰਹਿੰਦੇ ਹਨ ਕਿ ਅਮੁਕੇ ਕਾ ਧਨ ਜ਼ਬਤ, ਅਮੁਕੇ ਦੀ ਸੁੰਦਰ ਇਸਤ੍ਰੀ ਛੀਨ ਲੋ, ਅਮੁਕੇ ਪੁਰਸ਼ ਯਾ ਇਸਤ੍ਰੀ ਨੂੰ ਧਰਮ ਦੇ ਸੇਵਾ ਹਿਤ ਬੰਦੀਖਾਨੇ ਪਾ ਦੇਵੋ ਆਦਿ। ਪੁਨਾ ਐਸੇ ਭੀ ਪਰਤਾਪੀ ਹਨ ਜਿਨ੍ਹਾਂ ਭਾਨੇ ਸਭ ਦੁਨੀਆਂ ਨੂੰ ਦੰਡ ਦੇ ਪ੍ਰਤਾਪ ਨਾਲ ਅਪਨੇ ਅਧੀਨ ਵਸ ਗਤ ਕਰ ਲੀਤਾ ਪ੍ਰੰਤੂ ਉਹ ਪੁਰਸ਼ ਵੀ ਇਨ੍ਹਾਂ ਨਾਮ ਜਪਨੇ ਦੇ ਖਾਕ ਵਿੱਚ ਮਿਲਦੇ ਵੇਖੇਂ ਹਨ॥੩॥ ਇਸ ਲਈ ਹੇ ਸਜਨ ਜਨੋ ਜਿਸ ਪ੍ਰਮੇਸਵਰ ਦੇ ਸੇਵਕ ਤੀਸ ਕਰੋੜ ਦੇਵਤੇ ਹਨ ਅਰ ਕਪਲਾਦਿ ਸਾਧਕ ਸਾਧਨ ਕਰਨੇ ਵਾਲੇ ਧ੍ਰਵਦਿਕ ਜਿਸ ਦੇ ਦਰਵਾਜ਼ੇ ਪਰ ਖਲੋਤੇ ਹੋਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿ ਤੁਸੀਂ ਉਸ ਨੂੰ ਕਦੀ ਨਾ ਵਿਸਾਰੋ ਅਤੇ ਏਹ ਸਚ ਜਾਨੋ ਕਿ ਜੋ ਇਸ ਨਾਸ਼ਵੰਤ ਦੁਨੀਆਂ ਵਿੱਚ ਗਿਰੰਬਾਰ ਪ੍ਰਬਤ ਸਮੁੰਦ੍ਰੋਂ ਪ੍ਰਯੰਤ ਜਿਨਾਂ ਦੀ ਵੱਡੀ ਸਾਹਿਬੀ ਹੈ, ਉਹ ਭੀ ਸੁਪਨ ਥੀਆ ਅਰਥਾਤ ਸੁਪਨੇ ਵਾਂਗ ਸਾਰ ਅਸਤ ਹੋ ਜਾਨਗੇ, ਕੇਵਲ ਭਗਵਾਨ ਦਾ ਨਾਮ ਹੀ ਅਟੱਲ ਰਹਿਗਾ, ਇਸ ਲਈ ਉਸ ਦੀ ਯਾਦ ਵਿੱਚ ਹੀ ਅਪਨੇ ਮਨ ਬ੍ਰਿਤੀਆਂ ਨੂੰ ਲਗਾਈ ਰਖੋ।

*ਕਿਆ ਇਸ ਮਹਾਨ ਵਾਕ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਸਤਿ ਸੰਗ ਤੋਂ ਮੂੰਹ ਮੋੜਕੇ ਦੁਨੀਯਾਂ ਦਾਰੀ ਦੇ ਅਨੰਦਾਂ ਵਿੱਚ ਹਮੇਸ਼ਾਂ ਆਪਨੇ ਆਪਨੂੰ ਪਾਈ ਰਖਨਗੇ?*

ਸੰਸਾਰ ਸਮੁੰਦਰ ਵਿੱਚ ਡੁਬ ਰਹੇ ਸੰਸਾਰੀ ਜੀਵਾਂ ਦੇ ਕਲਆਨ ਹਿਤ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪ੍ਰਕਾਰ ਸਚਾ ਉਪਦੇਸ਼ ਕਰਦੇ ਹਨ, ਯਥਾ:

**ਸਿਰੀਰਾਗੁ ਮਹਲਾ ੫॥**

**ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ॥ ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ॥ ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ**

ਮਾਣਿ॥੧॥ ਪ੍ਰਾਣੀ ਤੂੰ ਆਇਆ ਲਾਹਾ ਲੈਣਿ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥੧॥ ਰਹਾਉ॥ ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ॥ ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ॥ ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ॥ ੨॥ ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥ ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥੩॥ ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ॥ ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ॥ ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ॥੪॥੩॥੭੩॥ (ਅੰਗ ੪੩)•

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜੋ ਮੁਗਧ ਅਗਯਾਨੀ ਜੀਵ ਬਿਨਾ ਪ੍ਰਮੇਸ਼ਵਰ ਦੇ ਪਹਚਾਨ ਤੋਂ, ਭਲਕੇ ਇਤਿ ਅਜ ਪਪੋਲ ਕਰ ਅਗਲੇ ਦਿਨ ਅਰਥਾਤ ਸਦੀਵੀ ਦੇਹ ਨੂੰ ਪਪੋਲੀਐ, ਦੇਹ ਦੀ ਪਾਲਨਾ ਕਰਦੇ ਹਨ, ਉਨ੍ਹਾਂ ਨੂੰ ਓਹ ਪ੍ਰਭ, ਵਹੁ ਦੋਹਾਂ ਦਿਨਾਂ ਦੇ ਰਚਨੇ ਵਾਲਾ ਪਰਮੇਸ਼ੁਰ ਚਿਤ ਨ ਆਇਓ, ਯਾਦ ਨਹੀਂ ਆਉਂਦਾ, ਪ੍ਰੰਤੂ ਦੇਹ ਨੂੰ ਪਾਲਦੇ ਰਹਿੰਦੇ ਹਨ। ਜੋ ਛੂਟੈਗੀ ਬੇਬਾਨੂ ਉਜਾੜ ਮੇਂ। ਭਾਵ ਇਹ ਹੈ ਕਿ ਜੋ ਪੁਰਸ਼ ਪਰਮਾਤਮਾ ਦਾ ਧਿਆਨ ਛਡਕੇ ਦੇਹ ਪਾਲਨਾ ਵਿੱਚ ਹੀ ਲਗਾ ਰਹਿੰਦਾ ਹੈ ਉਸ ਦਾ ਜਨਮ ਬਯਰਥ ਹੀ ਚਲਾ ਜਾਂਦਾ ਹੈ। ਸਫਲ ਦੇਹਾ ਉਨਾਂ ਦੀ ਹੁੰਦੀ ਹੈ ਜੋ ਸਤਿਗੁਰ ਸੇਤੀ ਅਥਵਾ ਸਤਿ-ਗੁਰੋ ਕੇ ਚਰਨਾਂ ਨਾਲ ਚਿਤ ਲਾ ਕੇ ਸਦਾ ਸਦਾ ਰੰਗੁ ਮਾਣਿ ਨਿਤਾ ਪ੍ਰਤੀ ਅਨੰਦਾਂ ਨੂੰ ਭੋਗਦੇ ਹਨ॥੧॥

ਇਸ ਤੋਂ ਅਗੇ ਸਤਿਗੁਰੂ ਜੀ ਆਪਨੇ ਸੇਵਕ ਜਨਾਂ ਨੂੰ ਐਸੇ ਅਨੰਦ ਦੇ ਲਾਭ ਹਿੱਤ ਡਾਂਟ ਕੇ ਇਸ ਤਰ੍ਹਾਂ ਉਪਦੇਸ਼ ਕਰਦੇ ਹਨ ਕਿ ਹੇ ਪ੍ਰਾਣੀ ਅਰਥਾਤ ਪ੍ਰਾਣ ਧਾਰੀਯੋ ਤੁਸਾਂ ਮੁਕਤੀ ਰੂਪ ਲਾਭ ਛੱਡਕੇ ਤੁਸੀਂ ਕਿਤੁ ਕੁਫਕੜੇ ਕੌਨ ਖੋਟੇ ਕੰਮਾਂ ਵਿੱਚ ਲੱਗ ਰਹੇ ਹੋ ਜਿਨਾਂ ਦੇ ਪ੍ਰਤਾਪ ਨਾਲ ਤੁਹਾਡੀ ਉਮ੍ਰ ਅਵਸਥਾ ਰੂਪੀ ਰਾਤ ਬੀਤਦੀ ਚਲੀ ਜਾ ਰਹੀ ਹੈ। ॥੧॥

ਇਸ ਲਈ ਹੇ ਪੁਰਸ਼ੋ ਤੁਸੀਂ ਉਨ੍ਹਾਂ ਪਸੂ ਪੰਖੀਆਂ ਦੀ ਤਰ੍ਹਾਂ ਜੋ ਸ਼ਿਕਾਰੀ ਦੇ ਜਾਲ ਵਿੱਚ ਫਸਕੇ ਮੌਤ ਤੋਂ ਬਚਨ ਲਈ ਕੁਦਦੇ ਹਨ, ਕੁਦਮ ਕੁਦਨਾ ਕਰੋਗੇ ਕਿਉਂਕਿ ਉਨ੍ਹਾਂ ਪੰਛੀਆਂ ਵਤ ਤੁਸੀਂ ਵੀ ਮੋਹ ਮਾਇਆ ਦੇ ਜਾਲ ਵਿੱਚ ਫਾਥੇ ਪਏ ਹੋ ਇਸ ਤਰ੍ਹਾਂ ਇਕ ਦਿਨ ਤੁਹਾਡੀ ਮੌਤ ਦਾ ਦਿਨ ਵੀ ਆ ਪੁਗੇਗਾ, ਪਹਿਲਾਂ ਤੁਹਾਨੂੰ ਵੀ ਦਿਖਾਈ ਨਹੀਂ ਦੇਂਦਾ ਜੋ ਇਕ ਦਿਨ ਕਾਲ ਸਾਡਾ ਮਰਨਾ ਜ਼ਰੂਰ ਹੋਵੇਗਾ ਤੇ ਇਸੇ ਲਈ ਤੁਸੀਂ ਵੀ ਪਹਿਲਾਂ ਆਪਨੇ ਬਚਾਓ ਦਾ ਯਤਨ ਨਹੀਂ ਕਰਦੇ। ਅਗੇ ਸ੍ਰੀ ਗੁਰੂ ਜੀ ਮਾਯਾ ਜਾਲ ਸੇ ਕੌਲ ਛੁਟੇ ਪ੍ਰਸ਼ਨ ਦਾ ਇਸ ਪ੍ਰਕਾਰ ਉੱਤਰ ਦੇਂਦੇ ਹਨ ਕਿ ਸਜਨੋ ਮੁਕਤੇ ਭਾਲੀਅਹਿ ਓਹ ਹੀ ਪੁਰਸ਼ ਮੁਕਤੇ ਭਾਲੋ, ਅਰਥਾਤ ਖੋਜੋ, ਜੋ ਕੋਈ ਸਚਾ ਨਾਮ ਪ੍ਰਮੇਸ਼ੁਰ ਕੇ ਸਤਯ ਨਾਮ ਨੂੰ ਸਮਾਲ, ਅਥਵਾ ਦਮ ਬਦਮ ਯਾਦ ਕਰਦੇ ਹਨ॥੨॥

ਅਸਚਰਯ ਕੀ ਬਾਤ ਹੈ ਜੋ ਅਪਨਾ ਮਨਿਆ ਦੇਹ ਘਰ ਵਾ ਪ੍ਰਸਿਧ ਘਰ ਛਡ ਗਵਾਵਣਾ, ਮਰਨੇ ਸਮੇਂ ਛੋਡਕੇ ਗਵਾਇ ਦੇਨਾ ਹੈ, ਸੋ ਉਹ, ਅਰਥਾਤ ਨਾਸ਼ਵੰਤ ਮਾਨੁਖਾਂ ਦੇ ਹੀ ਰੂਪੀ ਘਰ ਤੁਹਾਡੇ ਮਨ ਨੂੰ ਪਿਆਰ ਲਗ ਰਿਹਾ ਹੈ ਅਰ ਜਿਥੈ ਜਾਇ, ਅਰਥਾਤ ਜਹਾਂ ਜਾਯਕੇ ਪਰਲੋਕ ਵਿੱਚ ਵਾ ਮਸਾਣਾ ਵਿੱਚ ਨਿਵਾਸ ਕਰਨਾ ਹੈ, ਤਿਸ ਕੀ ਸਾਡੇ ਮਨ ਵਿੱਚ ਚਿੰਤਾ ਹੀ ਨਹੀਂ।

ਅਗੇ ਸਤਿਗੁਰੂ ਫਾਹੀ ਫਾਥੇ ਕੌਲ ਜਨ ਨਿਕਸੇ ਹੈ ਇਸ ਪ੍ਰਸ਼ਨ ਦਾ ਇਸ ਪ੍ਰਕਾਰ ਉਤਰ ਦਿੰਦੇ ਹਨ ਕਿ ਹੇ ਪਿਆਰੇ ਸੇਵਕ ਜਨੋ ਜੋ ਪੁਰਸ਼ ਹੋਰ ਸਭ ਚਰਨਾ ਨੂੰ ਛਡਕੇ ਕੇਵਲ ਅਪਨੇ ਗੁਰ ਦੇ ਚਰਨਾਂ ਪਰ, ਅਥਵਾ ਵਾਹਿਗੁਰੂ ਦੀ ਸ਼ਰਨ ਆ ਪੈਂਦੇ ਹਨ, ਉਹ ਮੌਤ ਰੂਪੀ ਜਮਾਂ ਦੇ ਜਾਲ ਦੀ ਫਾਹੀ ਵਿਚੋਂ ਸਹਿਜੇ ਹੀ ਨਿਕਲ ਜਾਂਦੇ ਹਨ॥੩॥

ਫੇਰ ਉਹ ਨਿਕਸਕੇ ਅਜਿਹਾ ਆਖਦੇ ਹਨ ਕਿ ਕੋਈ ਪੁਰਖ ਬਿਨਾ ਸਤਿਗੁਰਾਂ ਤੋਂ ਰਖ ਨਹੀਂ ਸਕਦਾ ਯਾ ਤੇ ਹੇ ਪ੍ਰਮੇਸ਼ਵਰ ਆਪ ਹੀ ਸਾਡੀ ਰਖਯਾ ਹੇਤ ਹੋਵੋ ਦੂਜਾ ਕੋਈ ਨਾ ਦਿਖਾਵੇ, ਕੇਵਲ ਖੋਜਦਿਆਂ ਜਦ ਕਿਧਰੋਂ ਅਪਨੀ ਰਛਿਆ ਹੁੰਦੀ ਨ ਵੇਖੀ ਤਦ ਮਹਾਤਮਾਂ ਪੁਰਖਾਂ ਦੇ ਮੁਖਾਰਬਿੰਦ ਸੇ ਸੁਨ ਭਾਇਲਕੇ, ਖੋਜਕੇ ਸਤਿਗੁਰਾਂ ਦੀ ਸ਼ਰਨੀ ਆਏ ਪਏ ਹਾਂ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਸਚੇ ਪਾਤਸ਼ਾਹ ਪ੍ਰਮੇਸ਼ਵਰ ਨੇ ਗੁਰੂ ਮੇਲਕੇ ਐਸੇ ਮਹਾਤਮਾ ਜਨਾ ਨੂੰ ਸੰਸਾਰ ਸਮੁੰਦਰ ਵਿਚੋਂ ਡੁਬਦਿਆਂ ਨੂੰ ਕਢ ਲੀਤਾ ਹੈ।

ਚਲਦਾ

98159-85559

— 0 —

# ਅਸੀਂ ਵਿਸ਼ਵਾਸਘਾਤੀ ਨਹੀਂ ਬਣਨਾ

ਸੰਪੂਰਨ ਸਿੰਘ

ਸ. ਬਲਵੰਤ ਸਿੰਘ ਬਹੁਤ ਹੀ ਅੱਛੇ ਬੁਲਾਰੇ ਸਨ। ਆਪ ਮਹਿੰਦਰਾ ਕਾਲਜ ਪਟਿਆਲਾ ਵਿੱਚ ਇਤਿਹਾਸ ਦੇ ਪ੍ਰੋਫੈਸਰ ਦੀ ਪਦਵੀ ਉੱਪਰ ਨਿਯੁਕਤ ਰਹੇ ਸਨ। ਆਪ ਦੇ ਕਲਾਸ ਵਿੱਚ ਦਿੱਤੇ ਲੈਕਚਰਾਂ ਨੂੰ ਮਿਸ ਕਰਨ ਜਾਂ ਬੰਕ ਮਾਰਨ (Miss or Bunk) ਦੀ ਕੋਈ ਵਿਰਲਾ ਹੀ ਵਿਦਿਆਰਥੀ ਗਲਤੀ ਕਰਦਾ ਸੀ। ਉਨ੍ਹਾਂ ਦੀ ਲੋਕਪ੍ਰਿਯਤਾ ਦਾ ਇਹ ਹਾਲ ਸੀ, ਕਿ ਉਨ੍ਹਾਂ ਦੀ ਕਲਾਸ ਵਿੱਚ ਦਿੱਤੇ ਭਾਸ਼ਣ ਨੂੰ ਸੁਨਣ ਲਈ ਹੋਰ ਕਾਲਜਾਂ ਦੇ ਮੁੰਡੇ ਤੇ ਕੁੜੀਆਂ ਵੀ ਇਤਿਹਾਸ ਦੇ ਪੀਰੀਅਡ ਵਿੱਚ ਮਹਿੰਦਰਾ ਕਾਲਜ, ਲੈਕਚਰ ਸੁਨਣ ਲਈ, ਪਹੁੰਚ ਜਾਂਦੇ ਸਨ। ਉਹਨਾਂ ਦੀ ਤਕਰੀਰ ਦੀ ਰਵਾਨਗੀ ਕਮਾਲ ਦੀ ਸੀ। ਅਗਰ ਕੋਈ ਨੁਕਸਦਾਰ ਗੱਲ ਸੀ ਤਾਂ ਉਹ ਸੀ, ਉਹਨਾਂ ਦੇ ਫੇਫੜਿਆਂ ਦੀ ਬੀਮਾਰੀ I P F (Ideopathic Pulmanary Fibrosis), ਜਿਸ ਕਾਰਨ ਉਹ ਸਖਤ ਪੀੜਤ ਰਹਿੰਦੇ ਸਨ। (ਇਸ ਬੀਮਾਰੀ ਨਾਲ ਵਕਤਾ ਦੇ ਫੇਫੜੇ ਕਮਜ਼ੋਰ ਹੋ ਜਾਂਦੇ ਹਨ ਅਤੇ ਵਕਤਾ ਰੁੱਕ-ਰੁੱਕ ਕੇ ਬੋਲਦਾ ਹੈ (Pause)। ਉਸ ਦਾ ਗਲਾ ਜਲਦੀ ਖੁਸ਼ਕ ਹੋ ਜਾਂਦਾ ਹੈ। ਉਹ ਪਾਣੀ ਦਾ ਗਿਲਾਸ ਸਾਹਮਣੇ ਰੱਖ ਲੈਂਦਾ ਹੈ ਤਾਂ ਜੋ ਲੋੜ ਪੈਣ ਤੇ ਉਹ ਪਾਣੀ ਦਾ ਇਸਤੇਮਾਲ ਕਰ ਸਕੇ।) ਪ੍ਰੋਫੈਸਰ ਬਲਵੰਤ ਵੀ ਰੁੱਕ-ਰੁੱਕ ਕੇ ਬੋਲਦੇ ਸਨ, ਪਰ ਹਰ ਨਵੀਂ ਪੰਗਤੀ ਜਿਹੜੀ ਉਹ ਕਹਿੰਦੇ ਸਨ, ਕਿਸੇ ਨਵੇਂ ਹੀ ਗਿਆਨ ਨਾਲ ਭਰਪੂਰ ਹੁੰਦੀ ਸੀ। ਆਪਣੇ ਹਰ ਲੈਕਚਰ ਨੂੰ ਉਹ ਪੂਰਾ ਤਿਆਰ ਕਰਕੇ ਹੀ ਕਲਾਸ ਰੂਮ ਵਿੱਚ ਆਉਂਦੇ ਸਨ। ਵਿਦਿਆਰਥੀ ਉਨ੍ਹਾਂ ਨੂੰ 'ਇਤਿਹਾਸ ਦਾ ਮਸੀਹਾ' ਕਹਿੰਦੇ ਸਨ।

ਇੱਥੇ, ਮੈਂ ਪਾਠਕਾਂ ਨੂੰ ਪ੍ਰੋ. ਬਲਵੰਤ ਬਾਰੇ ਥੋੜਾ ਜਿਹਾ ਦੱਸਣਾ ਜ਼ਰੂਰੀ ਸਮਝਦਾ ਹਾਂ। ਬਲਵੰਤ ਦਾ ਜਨਮ ਸੰਨ 1917 ਵਿੱਚ ਪਿੰਡ ਟੱਲੇਵਾਲ (ਬਰਨਾਲਾ), ਆਪਣੇ ਪਿਤਾ ਦੇ ਮਰਨ ਤੋਂ ਬਾਅਦ ਹੋਇਆ ਸੀ। ਆਪ ਦੇ ਪਿਤਾ, ਸੁਚੇਤ ਸਿੰਘ ਵਿੱਲੋਂ ਗਰੀਬ ਕਿਸਾਨ ਸਨ। ਉਨ੍ਹਾਂ ਦਿਨਾਂ ਵਿੱਚ ਪਹਿਲੀ ਵੱਡੀ ਆਲਮੀ ਜੰਗ (First World War) ਹੋ ਰਹੀ ਸੀ। ਸੁਚੇਤ ਸਿੰਘ ਸੰਨ 1916 ਵਿੱਚ ਜੁਲਾਈ ਦੇ ਮਹੀਨੇ, ਫੌਜ ਵਿੱਚ ਭਰਤੀ ਹੋ ਗਏ ਸਨ। ਉਹ ਜੰਗ ਦੌਰਾਨ ਈਸਟ ਅਫਰੀਕਾ ਵਿੱਚ ਜਾ ਕੇ ਲੜਦਿਆਂ ਹੋਇਆਂ, Galipoli ਦੇ ਮੁਕਾਮ ਤੇ ਮਾਰੇ ਗਏ ਸਨ। ਬਲਵੰਤ ਦਾ ਜਨਮ ਉਨ੍ਹਾਂ ਦੀ ਮੌਤ ਤੋਂ ਬਾਅਦ ਹੋਇਆ ਸੀ। ਹਾਲਾਤ ਕੁਝ ਅਜਿਹੇ ਬਣ ਗਏ ਸਨ ਕਿ ਉਨ੍ਹਾਂ ਦੀ ਮਾਤਾ ਉਨ੍ਹਾਂ ਨੂੰ ਨਾਨਕੇ, ਸੰਗਰੂਰ ਲੈ ਆਈ। ਉਥੇ ਰਹਿ ਕੇ ਬਲਵੰਤ ਸਿੰਘ ਨੇ ਆਪਣੀ ਐਮ.ਏ. (ਇਤਿਹਾਸ) ਦੀ ਡਿਗਰੀ ਹਾਸਲ ਕੀਤੀ ਅਤੇ ਸੰਨ 1940 ਵਿੱਚ ਮਹਿੰਦਰਾ ਕਾਲਜ ਪਟਿਆਲਾ ਵਿਖੇ ਲੈਕਚਰਾਰ ਲੱਗ ਗਏ। ਪਰ ਪ੍ਰੋਫੈਸਰ ਸਾਹਿਬ ਸਾਰੀ ਉਮਰ ਫੇਫੜਿਆਂ ਦੀ ਬੀਮਾਰੀ ਕਾਰਨ ਤੰਦਰੁਸਤ ਸਿਹਤ ਦੇ ਮਾਲਕ ਨਾ ਬਣ ਸਕੇ। ਇਸੇ ਕਾਰਨ ਆਪ ਨੇ ਸ਼ਾਦੀ ਵੀ ਨਹੀਂ ਸੀ ਕਰਾਈ। ਇਸੀ ਬੀਮਾਰੀ ਕਾਰਨ ਸੰਨ 1969 ਈਸਵੀ ਵਿੱਚ ਆਪ ਨੇ ਕਾਲਜ ਦੀ ਨੌਕਰੀ ਤੋਂ ਤਿਆਗ ਪੱਤਰ ਦੇ ਦਿੱਤਾ। ਆਪ ਪਟਿਆਲਾ ਸ਼ਹਿਰ ਦੇ ਰਾਘੋ ਮਾਜਰਾ ਮੁਹੱਲੇ ਵਿੱਚ ਸੀਮਿੰਟ ਵਾਲੀ ਕੋਠੀ ਨੇੜੇ ਇੱਕ ਗਲੀ ਵਿੱਚ ਰਹਿੰਦੇ ਸਨ। ਉਨ੍ਹਾਂ ਦਾ ਕੋਈ ਸਾਥੀ ਸੀ ਤਾਂ ਉਹ ਸੀ ਉਨ੍ਹਾਂ ਦਾ ਸੇਵਾਦਾਰ ਜਨਕ ਰਾਜ, ਜੋ ਪ੍ਰੋਫੈਸਰ ਸਾਹਿਬ ਦੀ ਮੌਤ ਤੱਕ ਉਨ੍ਹਾਂ ਦੇ ਪਾਸ ਰਿਹਾ।

ਮੈਂ ਹੁਣ ਪਾਠਕਾਂ ਨੂੰ, ਸੰਨ 1970 ਦੇ ਇੱਕ ਵਾਕਿਆ ਦੀ ਜਾਣਕਾਰੀ ਦੇਣੀ ਚਾਹੁੰਦਾ ਹਾਂ। ਅਕਤੂਬਰ ਦਾ ਮਹੀਨਾ ਸੀ। ਉਦੋਂ ਸਰਕਾਰੀ ਪੱਧਰ ਤੇ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਦਿਵਸ ਮਨਾਉਣ ਦੀਆਂ ਤਿਆਰੀਆਂ ਜੋਰਾਂ-ਸ਼ੋਰਾਂ ਨਾਲ ਚੱਲ ਰਹੀਆਂ ਸਨ। ਬੀ.ਏ. ਫਾਈਨਲ ਈਅਰ ਦੇ ਵਿਦਿਆਰੀਥੀਆਂ ਨੇ ਉਦੋਂ ਆਪਸ ਵਿੱਚ ਸਲਾਹ ਮਸ਼ਵਰਾ ਕੀਤਾ ਕਿ ਸੇਵਾਮੁਕਤ ਪ੍ਰੋਫੈਸਰ ਬਲਵੰਤ ਸਿੰਘ ਦੇ ਘਰ ਜਾ ਕੇ ਉਨ੍ਹਾਂ ਪਾਸ ਬੇਨਤੀ ਕੀਤੀ ਜਾਵੇ ਕਿ ਉਹਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਜੀਵਨੀ ਨਾਲ ਅੱਵਗਤ ਕਰਵਾਉਣ, ਜਿਸਦੇ ਜਵਾਬ ਵਿੱਚ ਪ੍ਰੋਫੈਸਰ ਸਾਹਿਬ ਨੇ ਹਾਮੀ ਭਰੀ ਅਤੇ ਪੰਜ ਜਾਂ ਛੇ ਲੈਕਚਰਾਂ ਦੁਆਰਾ ਉਹਨਾਂ ਨੇ ਰਣਜੀਤ ਸਿੰਘ ਦੀ ਜੀਵਨੀ ਬਾਰੇ ਦੱਸਣ ਦਾ ਛਾਤਰਾਂ ਨੂੰ ਯਕੀਨ ਦਵਾਇਆ। ਇਸ ਗੱਲ ਦੀ ਚਰਚਾ ਹੁਣ ਸਾਰੇ ਕਾਲਜਾਂ ਵਿੱਚ ਆਮ ਹੋ ਗਈ ਅਤੇ ਹਰ ਇੱਕ ਕਾਲਜ ਦਾ ਵਿਦਿਆਰਥੀ ਇਹਨਾਂ ਲੈਕਚਰਾਂ ਨੂੰ ਸੁਨਣਾ ਚਾਹੁੰਦਾ ਸੀ। ਮਹਿੰਦਰਾ ਕਾਲਜ ਵਿਚਲਾ ਆਡੀਟੋਰੀਅਮ ਕਿਸੇ ਹੋਰ ਸੰਸਥਾ ਨੇ ਬੁੱਕ ਕਰਵਾਇਆ

ਹੋਇਆ ਸੀ, ਇਸ ਲਈ ਵਿਦਿਆਰਥੀਆਂ ਨੇ ਇਸ ਕੰਮ ਲਈ ਸੈਂਟਰਲ ਲਾਈਬ੍ਰੇਰੀ ਦਾ ਹਾਲ ਬੁੱਕ ਕਰ ਲਿਆ। ਇਹਨਾਂ ਲੈਕਚਰਾਂ ਨੂੰ ਸੁਨਣ ਲਈ ਮੈਂ ਵੀ ਪ੍ਰੋ. ਬਲਵੰਤ ਸਿੰਘ ਤੋਂ ਇਜ਼ਾਜਤ ਲੈ ਕੇ ਲਾਈਬ੍ਰੇਰੀ ਦੇ ਆਡੀਟੋਰੀਅਮ ਦੇ ਇੱਕ ਨੁਕਰੇ ਬੈਠ ਗਿਆ ਅਤੇ ਸਾਰੇ ਲੈਕਚਰਾਂ ਨੂੰ ਸੁਣਦਾ ਅਤੇ ਸਮਝਦਾ ਰਿਹਾ, ਜੋ ਮੈਂ ਅੱਜ ਆਪਣੇ ਪਾਠਕਾਂ ਮੂਹਰੇ ਰੱਖਣ ਦੀ ਇਜਾਜ਼ਤ ਮੰਗਦਾ ਹਾਂ।

ਪ੍ਰੋਫੈਸਰ ਸਾਹਿਬ ਨੇ ਆਪਣਾ ਪਹਿਲਾ ਲੈਕਚਰ ਸ਼ੁਰੂ ਕੀਤਾ ਕਿ, "ਰਣਜੀਤ ਸਿੰਘ ਦੇ ਵੱਡੇ-ਵਡੇਰਿਆਂ ਵਿਚੋਂ ਸਰਦਾਰ ਬੁੱਧਾ ਸਿੰਘ ਗੁਰੂ ਹਰਿ ਰਾਏ ਜੀ, ਜੋ ਸਿੱਖਾਂ ਦੇ ਸਤਵੇ ' ਗੁਰੂ ਸਨ, ਆਪ ਉਨ੍ਹਾਂ ਦੇ ਸਿੱਖ ਸਜੇ ਹੋਏ ਸਨ। ਸਰਦਾਰ ਬੁੱਧਾ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਨਾਲ ਵੀ ਰਲ ਕੇ, ਪਹਾੜੀ ਰਾਜਿਆਂ ਦੇ ਵਿਰੁੱਧ, ਕੀਤੀਆਂ ਜੰਗਾਂ ਵਿੱਚ ਵੀ ਸ਼ਾਮਲ ਹੋਏ ਸਨ। ਬਾਅਦ ਵਿੱਚ ਆਪ ਬੰਦਾ ਬਹਾਦਰ ਦੀਆਂ ਫੌਜਾਂ ਨਾਲ ਰਲ ਕੇ ਵੀ ਮੁਗਲਾਂ ਵਿਰੁੱਧ ਲੜਦੇ ਰਹੇ ਸਨ। ਉਹ ਇੱਕ ਬਹੁਤ ਹੀ ਸ਼ਕਤੀਸ਼ਾਲੀ ਯੋਧਾ ਸਨ। ਕਹਿੰਦੇ ਹਨ ਕਿ ਉਹਨਾਂ ਦੇ ਜਿਸਮ ਉੱਪਰ 30 ਤੋਂ ਵੱਧ ਜ਼ਖਮ ਸਨ। ਇਹ ਸਾਰੇ ਘਾਉ ਉਹਨਾਂ ਨੂੰ ਪਹਾੜੀ ਰਾਜਿਆਂ ਅਤੇ ਮੁਗਲਾਂ ਵਿਰੁੱਧ ਲੜਦੇ ਹੋਏ ਲੱਗੇ ਸਨ। ਇਸ ਯੋਧੇ ਪਾਸ ਇੱਕ ਘੋੜੀ ਸੀ, ਜਿਸ ਨੂੰ ਉਹ "ਦੇਸੀ" ਕਹਿ ਕੇ ਬੁਲਾਉਂਦੇ ਸਨ। ਦੇਸੀ ਦੀ ਪਿੱਠ ਤੇ ਬੈਠ ਕੇ, ਪੰਜਾਹ ਤੋਂ ਵੀ ਜਿਆਦਾ ਵਾਰੀ ਆਪ ਨੇ ਦਰਿਆ ਚਨਾਬ, ਜਹਿਲਮ ਅਤੇ ਰਾਵੀ ਨੂੰ ਪਾਰ ਕੀਤਾ ਸੀ। ਇਸ ਮਹਾਨ ਯੋਧੇ ਦਾ ਸੰਨ 1718 ਈਸਵੀ ਵਿੱਚ ਦੇਹਾਂਤ ਹੋ ਗਿਆ ਸੀ। ਇਸੇ ਬੁੱਧ ਸਿੰਘ ਦੀ ਚੌਥੀ ਪੁਸ਼ਤ ਵਿੱਚੋਂ, ਰਣਜੀਤ ਸਿੰਘ ਦਾ ਜਨਮ ਹੋਇਆ ਸੀ, ਜੋ ਇੱਕ ਮਹਾਨ ਯੋਧਾ ਬਣ ਕੇ ਸੰਨ 1801 ਈਸਵੀ ਵਿੱਚ ਦੁਨੀਆ ਦੇ ਸਾਹਮਣੇ , ਦੁਨਿਆਵੀ ਰੰਗਮੰਚ ਤੇ ਉਦੋਂ ਆਇਆ ਜਦੋਂ ਉਹ ਲਾਹੌਰ ਤੇ ਕਾਬਜ ਹੋਇਆ ਸੀ। ਉਹਨਾਂ ਦਿਨਾਂ ਵਿੱਚ ਮਹਾਰਾਜਾ ਰਣਜੀਤ ਸਿੰਘ ਦੁਨੀਆਂ ਦੇ ਦੋ ਵੱਡੇ ਜਰਨੈਲਾਂ (The Greatest Generals of World) ਵਿੱਚੋਂ ਗਿਣੇ ਜਾਂਦੇ ਸਨ। ਦੂਜਾ ਜਰਨੈਲ ਫਰਾਂਸ ਦਾ ਸੀ, ਨਿਪੋਲੀਅਨ ਬੋਨਾਪਾਰਟ (Napoleon Bonaparte)।" ਉਹ ਬੋਲਦੇ ਗਏ, "ਆਪ ਵਿਦਿਆਰਥੀ ਇਸ ਸੱਚਾਈ ਨੂੰ ਪ੍ਰੋ. ਗੰਡਾ ਸਿੰਘ ਰਿਸਰਚ ਸਕਾਲਰ ਦੀਆਂ ਲਿਖਤਾਂ, ਜੋ ਭਾਸ਼ਾ ਵਿਭਾਗ ਨੇ ਛਾਪੀਆਂ ਹਨ ਵਿੱਚੋਂ ਪੜ੍ਹ ਸਕਦੇ ਹੋ।" ਰਣਜੀਤ ਸਿੰਘ ਦੀਆਂ ਜਿੱਤੀਆਂ ਲੜਾਈਆਂ ਬਾਰੇ ਪ੍ਰੋ. ਬਲਵੰਤ ਲਗਾਤਾਰ ਚਾਰ ਦਿਨ ਤੱਕ ਹਰ ਰੋਜ਼ ਦੋ-ਦੋ ਘੰਟੇ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਰਹੇ। ਉਨ੍ਹਾਂ ਦੇ ਲੈਕਚਰ ਨੂੰ ਸੁਨਣ ਲਈ ਪੰਜਾਬੀ ਯੂਨੀਵਰਸਿਟੀ ਤੋਂ ਵੀ ਬਹੁਤ ਸਾਰੇ ਵਿਦਿਆਰਥੀ ਸੈਂਟਰਲ ਲਾਈਬ੍ਰੇਰੀ ਵਿੱਚ ਪਹੁੰਚ ਕੇ ਆਪਣੇ ਗਿਆਨ ਵਿੱਚ ਵਾਧਾ ਕਰਦੇ ਸਨ। ਪੰਜਵੇਂ ਦਿਨ ਪ੍ਰੋਫੈਸਰ ਸਾਹਿਬ ਨੂੰ ਸੁਨਣ ਲਈ ਬਾਹਰਲੇ ਲੋਕ ਵੀ ਜਲਸਾ ਘਰ ਦੇ ਬਰਾਂਡਿਆਂ ਵਿੱਚ ਖੜੇ ਹੋ ਕੇ, ਇਸ ਮਹਾਨ ਵਕਤਾ ਨੂੰ ਸੁਣ ਰਹੇ ਸਨ।

ਪੰਜਵੇਂ ਲੈਕਚਰ ਵਿੱਚ ਪ੍ਰੋਫੈਸਰ ਸਾਹਿਬ ਨੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਦੇ ਹਾਲਾਤ ਦਾ ਤਜ਼ਕਰਾ ਕੀਤਾ। ਉਥੇ ਮੇਜ਼ ਤੇ ਪਈਆਂ ਕਿਤਾਬਾਂ ਵਿਚੋਂ, ਇੱਕ ਕਿਤਾਬ ਚੁੱਕ ਕੇ ਉਸ ਵਿੱਚੋਂ ਹਵਾਲਾ ਦਿੰਦੇ ਹੋਏ ਸਰੋਤਿਆਂ ਨੂੰ ਕਿਹਾ, "ਇਹ ਕਿਤਾਬ ਜੋ ਮੇਰੇ ਹੱਥ ਵਿੱਚ ਹੈ, ਮੇਜਰ ਮੋਈਨ (Major Moin) ਦੀ ਲਿਖੀ ਹੋਈ ਹੈ, ਇਹ ਕਿਤਾਬ (ਚੇ ਲੀਆਂ ਵਾਲਾ) ਜੋ ਕਿ ਪਾਕਿਸਤਾਨ ਵਿਖੇ ਛੱਪੀ ਹੈ, ਇਹ ਇਤਿਹਾਸ ਦੀ ਮਸ਼ਹੂਰ ਪੁਸਤਕ ਹੈ। ਇਸ ਵਿੱਚ ਮੇਜਰ ਮੋਇਨ ਨੇ ਸਿੱਖਾਂ ਦੀ ਪਹਿਲੀ ਤੋਂ ਦੂਸਰੀ ਜੰਗ ਤੱਕ ਦਾ ਵਿਸ਼ਲੇਸ਼ਣ ਕੀਤਾ ਹੈ।" ਉਹ ਲਿਖਦੇ ਹਨ ਕਿ, "ਜਦੋਂ ਮੈਂ ਕਬਰਿਸਤਾਨ ਵਿੱਚ ਬੈਠਾ ਸੀ, ਇੱਕ ਬੇਚੈਨੀ ਜਿਹੇ ਖਿਆਲਾਂ ਨੇ ਇੱਕ ਪਲ ਲਈ ਮੈਨੂੰ ਪਰੇਸ਼ਾਨ ਕਰ ਦਿੱਤਾ। ਸਿਰਫ 100 ਸਾਲ ਪਹਿਲਾਂ, ਸਿੱਖ ਇੱਕ ਤਾਕਤਵਰ ਮੁਜਾਹਿਦ ਕੌਮ ਸੀ। ਉਹ ਬਹਾਦਰ ਅਤੇ ਸੂਰਵੀਰ ਸਨ। ਉਹ ਇੱਕ ਸ਼ਕਤੀਸ਼ਾਲੀ ਫੌਜ ਵਿੱਚ ਬੱਧੇ ਹੋਏ ਸਨ, ਜਿਸ ਨੂੰ ਰਣਜੀਤ ਸਿੰਘ ਨੇ ਬਣਾਇਆ ਸੀ। ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖ ਸਲਤਨਤ ਡਿੱਗਣੀ ਸ਼ੁਰੂ ਹੋ ਗਈ। ਰਣਜੀਤ ਦਰਬਾਰ ਦੀਆਂ ਗੋਂਦਾਂ ਨੇ, ਅੰਗਰੇਜ਼ ਸਿੱਖ ਯੁੱਧ ਸ਼ੁਰੂ ਕਰਵਾ ਦਿੱਤਾ। ਫੌਜਾਂ ਨਾਲ ਧੋਖਾ ਕੀਤਾ ਗਿਆ ਅਤੇ ਕੀਤੀ ਗਈ ਗੱਦਾਰੀ ਕਾਰਣ ਯੁੱਧ ਵਿੱਚ ਅੰਗਰੇਜ਼ ਜਿੱਤ ਗਏ।" ਮੇਜਰ ਮੋਇਨ ਅੱਗੇ ਲਿਖਦੇ ਹਨ ਕਿ "ਜੇ ਇਸ ਕੌਮ ਵਿੱਚ ਏਕਾ ਹੁੰਦਾ ਤਾਂ ਇਸ ਕੌਮ ਲਈ ਕਿਹੜੇ ਕੰਮ ਨੂੰ ਨੇਪਰੇ ਚਾੜਨਾ ਮੁਸ਼ਕਲ ਸੀ? ਰਣਜੀਤ ਸਿੰਘ, ਜੇ ਸਿਆਣੀ ਸੋਚ ਦਾ ਮਾਲਕ ਹੁੰਦਾ ਤਾਂ ਪੰਜਾਬ ਵਿੱਚ ਸਿੱਖਾਂ ਦੀ ਤਾਕਤ ਨੂੰ ਕੌਣ ਬਦਲ ਸਕਦਾ ਸੀ?" ਪ੍ਰੋ. ਬਲਵੰਤ ਇਤਨਾ ਕਹਿ ਕੇ ਖਾਮੋਸ਼ ਹੋ ਗਏ ਅਤੇ ਕੁਝ ਸੋਚਦੇ ਰਹੇ। ਜਲਸਾ ਘਰ ਵਿੱਚ ਸੰਨਾਟਾ (Pin Drop Silence) ਛਾਇਆ ਰਿਹਾ। ਮੇਜ਼ ਤੇ ਪਏ ਪਾਣੀ ਦੇ ਗਿਲਾਸ ਵਿੱਚੋਂ ਦੋ ਘੁੱਟ ਭਰ ਕੇ ਪ੍ਰੋਫੈਸਰ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਮੇਜਰ ਮੋਇਨ ਨੇ ਖੜਕ ਸਿੰਘ ਦੀ ਜਾਨਸ਼ੀਨੀ ਤੇ ਕਿੰਤੂ

ਕੀਤਾ ਹੈ। ਮੇਰੇ ਖਿਆਲ ਵਿੱਚ ਇਹ ਕੋਈ ਨਵੀਂ ਗੱਲ ਨਹੀਂ ਸੀ। ਇਸ ਤੋਂ ਪਹਿਲਾਂ ਵੀ ਇੱਕ ਹਸਤੀ (ਹਰੀ ਸਿੰਘ ਨਲੂਆ) ਨੇ ਮਹਾਰਾਜਾ ਦੀ ਪੂਰੀ ਕਾਬੀਨਾ (ਵਜਾਰਤ ਮੰਡਲੀ) ਦੇ ਸਾਹਮਣੇ ਹੀ ਮਹਾਰਾਜਾ ਦੀ ਇਸ ਤਜਵੀਜ਼ ਨੂੰ ਚੈਲੇਂਜ ਕੀਤਾ ਸੀ।" ਇਤਨਾ ਕੁ ਕਹਿ ਕੇ ਪ੍ਰੋਫੈਸਰ ਫਿਰ ਚੁੱਪ ਕਰ ਗਏ। ਇੱਕ ਸਸਪੈਂਸ (Suspense) ਜਿਹਾ ਪੈਦਾ ਹੋ ਗਿਆ ਕਿ ਪ੍ਰੋਫੈਸਰ ਬਲਵੰਤ ਅੱਗੇ ਹੋਰ ਕੀ ਕਹਿਣ ਵਾਲੇ ਹਨ? ਉਹਨਾਂ ਮੇਜ ਤੋਂ ਹੋਰ ਇੱਕ ਕਿਤਾਬ ਚੁੱਕੀ ਅਤੇ ਵਿਦਿਆਰਥੀਆਂ ਨੂੰ ਦਿਖਾਉਂਦੇ ਹੋਏ ਕਹਿਣਾ ਸ਼ੁਰੂ ਕੀਤਾ, "ਇਹ ਕਿਤਾਬ ਹਰੀ ਸਿੰਘ ਨਲੂਆ ਦੀ ਜੀਵਨੀ ਬਾਰੇ ਹੈ। ਇਸਦੇ ਰਚੇਤਾ ਬਾਬਾ ਪ੍ਰੇਮ ਸਿੰਘ ਹੋਤੀ ਹਨ। ਇਸ ਕਿਤਾਬ ਦੇ ਪੰਨਾ 193-194 ਉੱਪਰ ਲਿਖਿਆ ਹੈ ਕਿ ਸੰਨ 1831 ਅਕਤੂਬਰ ਦੇ ਮਹੀਨੇ ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਲਾਰਡ ਵਿਲਿਅਮ ਬੈਂਟਿਕ ਦਰਮਿਆਨ, ਰੋਪੜ ਦੇ ਮੁਕਾਮ ਪਰ, ਇੱਕ ਅਹਿਮ ਮੀਟਿੰਗ ਹੋਈ ਸੀ। ਲਾਰਡ ਵਿਲਿਅਮ ਬੈਂਟਿਕ, ਉਦੋਂ ਹਿੰਦੁਸਤਾਨ ਦੇ ਗਵਰਨਰ ਜਨਰਲ ਸਨ। ਇਸ ਮੀਟਿੰਗ ਵਿੱਚ ਅੰਗਰੇਜ਼ ਗਵਰਨਰ ਜਨਰਲ ਨਾਲ ਉਸ ਦੇ ਸਭ ਤੋਂ ਵੱਡੇ ਅਫਸਰ ਸ਼ਾਮਲ ਸਨ ਅਤੇ ਮਹਾਰਾਜਾ ਸਾਹਿਬ ਨਾਲ ਉਸਦੀ ਆਪਣੀ ਪੂਰੀ ਕਾਬੀਨਾ ਉਥੇ ਮੌਜੂਦ ਸੀ। ਗਵਰਨਰ ਜਨਰਲ ਦੇ ਇੱਕ ਸਵਾਲ ਦੇ ਜੁਆਬ ਵਿੱਚ ਕਿ ਮਹਾਰਾਜਾ ਸਾਹਿਬ ਤੋਂ ਬਾਅਦ ਉਹਨਾਂ ਦਾ ਜਾਨਸ਼ੀਨ (ਉੱਤਰਾਧਿਕਾਰੀ) ਕੌਣ ਹੋਵੇਗਾ ਤਾਂ ਰਣਜੀਤ ਸਿੰਘ ਨੇ ਆਪਣੇ ਫਰਜੰਦ (ਪੁੱਤਰ) ਖੜਕ ਸਿੰਘ ਵੱਲ ਸੰਕੇਤ ਕੀਤਾ। ਰਣਜੀਤ ਸਿੰਘ ਦੀ ਪੂਰੀ ਕਾਬੀਨਾ ਨੇ ਇਸ ਗੱਲ ਦੀ ਹਮਾਇਤ ਕੀਤੀ ਪਰ ਉਸ ਵਕਤ ਇੱਕ ਜੁਰਅਤ ਵਾਲੇ ਸਰਦਾਰ ਹਰੀ ਸਿੰਘ ਨਲੂਆ ਨੇ ਮਹਾਰਾਜਾ ਦੀ ਸੋਚਣੀ ਤੇ ਕਿੰਤੂ ਕੀਤਾ ਸੀ। ਉਸ ਨੇ ਭਰੇ ਦਰਬਾਰ ਵਿੱਚ ਇਹ ਗੱਲ ਸਪਸ਼ਟ ਕੀਤੀ ਕਿ ਮੈਂ ਜਾਤੀ ਤੌਰ ਪਰ ਖਾਲਸੇ ਰਾਜ ਨੂੰ ਜਿਸ ਦਾ ਰਾਜਾ ਰਣਜੀਤ ਸਿੰਘ ਹੈ ਨੂੰ ਪੰਥ ਖਾਲਸੇ ਦੀ, ਮਹਾਰਾਜੇ ਪਾਸ ਇੱਕ ਅਮਾਨਤ ਸਮਝਦਾ ਹਾਂ। ਇਹ ਰਾਜ ਸਰਬ ਖਾਲਸੇ ਦੀ ਮਲਕੀਅਤ ਹੈ। ਇਸ ਲਈ ਇਸ ਰਾਜ ਦੀ ਵਾਗਡੋਰ ਕਿਸੇ ਨੂੰ ਦੇਣ ਤੋਂ ਪਹਿਲਾਂ, ਵਡੇਰੀ ਸੋਚ ਦੀ ਲੋੜ ਹੈ। ਇਸ ਰਾਜ ਨੂੰ ਕਿਸੇ ਇੱਕ ਬੰਦੇ ਦੀ ਸੰਪਤੀ ਸਮਝਣਾ ਸਖਤ ਗਲਤੀ ਹੋਵੇਗੀ। ਪਰ ਸਮੁੱਚੀ ਕੈਬਨਿਟ ਦੀ ਸੋਚਣੀ ਨੂੰ ਆਪਣੀ ਸੋਚ ਦੇ ਹਾਣ ਦਾ ਨਾ ਵੇਖਦੇ ਹੋਏ, ਨਲੂਆ ਸਰਦਾਰ ਖਾਮੋਸ਼ ਹੋ ਗਏ।" ਹੱਥ ਵਿੱਚ ਪਕੜੀ ਕਿਤਾਬ ਨੂੰ ਬੰਦ ਕਰਕੇ, ਪ੍ਰੋਫੈਸਰ ਨੇ ਇਸਨੂੰ ਮੇਜ ਤੇ ਰੱਖ ਦਿੱਤਾ ਅਤੇ ਫਿਰ ਪਾਣੀ ਦੇ ਦੋ ਘੁੱਟ ਪੀਤੇ। ਉਨ੍ਹਾਂ ਦੀ ਸਾਹ ਹੁਣ ਤੇਜ਼ ਚੱਲਣ ਲੱਗ ਪਿਆ ਸੀ। ਹਾਲ ਵਿੱਚ ਖਾਮੋਸ਼ੀ ਸੀ। ਪ੍ਰੋਫੈਸਰ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਹਰੀ ਸਿੰਘ ਨਲੂਆ ਉਸ ਵਕਤ ਰਣਜੀਤ ਸਿੰਘ ਦੀਆਂ ਫੌਜਾਂ ਦਾ ਕਮਾਂਡਰ-ਇਨ-ਚੀਫ਼ ਸੀ।" ਉਹ ਅੱਗੇ ਬੋਲਦੇ ਗਏ। ਉਹਨਾਂ ਕਿਹਾ ਕਿ, "ਇਤਿਹਾਸ ਦੱਸਦਾ ਹੈ ਕਿ 01 ਨਵੰਬਰ 1831 ਈ: ਨੂੰ ਦੋਵੇਂ ਹਾਕਮਾਂ ਦਰਮਿਆਨ ਇੱਕ ਅਹਿਦਨਾਮਾ ਲਿਖਿਆ ਗਿਆ ਸੀ, ਜਿਸ ਵਿੱਚ ਖੜਕ ਸਿੰਘ ਦੇ ਜਾਨਸ਼ੀਨ ਹੋਣ ਦਾ ਜ਼ਿਕਰ ਸਪਸ਼ਟ ਹੈ। ਭਾਈ ਵੀਰ ਸਿੰਘ ਨੇ ਵੀ ਨਲੂਏ ਸਰਦਾਰ ਦੀ ਇਸ ਸੋਚਣੀ ਉੱਪਰ ਲਿਖਿਆ ਹੈ ਕਿ 'ਖਾਲਸਾ ਰਾਜ ਪੰਥ ਖਾਲਸੇ ਦੀ ਅਮਾਨਤ', ਇਸ ਫਿਕਰੇ ਤੋਂ ਇਹ ਟੋਹ ਲੱਗਦੀ ਹੈ ਕਿ ਨਲੂਏ ਸਰਦਾਰ ਦੇ ਦਿਲ ਵਿੱਚ ਪੰਜਾਂ ਪਿਆਰਿਆਂ ਦੀ ਮਿਸਾਲ ਅਨੁਸਾਰ ਜਾਂ ਪੰਚਾਇਤੀ ਰਾਜ ਵਰਗੀ ਸਕੀਮ ਬਣਾਉਣ ਦਾ ਕੋਈ ਨਕਸ਼ਾ ਤਿਆਰ ਹੋ ਰਿਹਾ ਸੀ ਅਤੇ ਉਸ ਦੀ ਸੋਚਣੀ ਅਨੁਸਾਰ ਪੰਜਾਬ ਦੀ ਰਿਆਸਤ ਨੇ ਇੱਕ ਨਵੇਂ ਕਿਸਮ ਦੀ ਪਰਜਾਤੰਤਰੀ ਰਿਆਸਤ ਬਣਨਾ ਸੀ।" (ਜੇ ਉਸ ਵੇਲੇ ਪ੍ਰਜਾਤੰਤਰ ਸਿੱਖ ਰਾਜ ਬਣਨ ਦਾ ਮਤਾ ਪਾਸ ਹੋ ਜਾਂਦਾ ਤਾਂ ਅੱਜ ਇਤਿਹਾਸ ਕੁਝ ਹੋਰ ਹੋਣਾ ਸੀ। ਇਹ ਖਿਆਲ ਪ੍ਰੋ. ਬਲਵੰਤ ਸਿੰਘ ਨੇ ਆਪਣੇ ਵੱਲੋਂ ਪੇਸ਼ ਕੀਤਾ।) ਪ੍ਰੋ. ਬਲਵੰਤ ਸਿੰਘ ਨੇ ਲੈਕਚਰ ਜਾਰੀ ਰੱਖਿਆ, ਉਨ੍ਹਾਂ ਦੇ ਛਾਤਰ ਆਪਣੇ ਹਰਮਨ ਪਿਆਰੇ ਅਧਿਆਪਕ ਨੂੰ ਬੜੇ ਧਿਆਨ ਨਾਲ ਸੁਣ ਰਹੇ ਸਨ।

"ਮਹਾਰਾਜੇ ਦੀ ਮੌਤ ਤੋਂ ਬਾਅਦ ਖੜਕ ਸਿੰਘ ਹੀ ਗੱਦੀਨਸ਼ੀਨ ਹੋਇਆ ਸੀ। ਇਹ ਸਿੱਖ ਰਾਜ ਅਸਲ ਵਿੱਚ ਮਹਾਰਾਜਾ ਪਾਸ, ਸਰਬੱਤ ਖਾਲਸੇ ਦੀ ਅਮਾਨਤ ਸੀ, ਪਰ ਅਮਾਨਤ ਵਿੱਚ ਖਿਆਨਤ ਮਹਾਰਾਜੇ ਨੇ ਕੀਤੀ ਹੈ।" ਮੈਂ ਆਪ ਵਿਦਿਆਰਥੀ ਨੂੰ ਹੁਣ ਦੱਸਣਾ ਚਾਹੁੰਗਾ ਕਿ ਬੇਸ਼ਕ ਮਹਾਰਾਜਾ ਰਣਜੀਤ ਸਿੰਘ ਇੱਕ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਕਾਰਗਰ ਸ਼ਾਸ਼ਕ ਸੀ ਪਰ ਉਹ ਸਿੱਖ ਕੌਮ ਦਾ ਦੋਸ਼ੀ ਹੈ।

ਪ੍ਰੋ. ਬਲਵੰਤ ਸਿੰਘ ਨੇ ਆਪਣਾ ਲੈਕਚਰ ਜਾਰੀ ਰੱਖਿਆ। ਉਸ ਦੇ ਵਿਦਿਆਰਥੀ, ਚੁੱਪ-ਚਾਪ ਆਪਣੇ ਹਰਮਨ ਪਿਆਰੇ ਉਸਤਾਦ ਨੂੰ ਸੁਣ ਰਹੇ ਸਨ। ਪ੍ਰੋਫੈਸਰ ਸਾਹਿਬ ਨੇ ਆਪਣੀ ਗੱਲ ਦੁਹਰਾਈ, "ਇਹ ਰਾਜ, ਦਰਅਸਲ ਮਹਾਰਾਜੇ ਪਾਸ ਸਰਬੱਤ ਖਾਲਸੇ ਦੀ ਅਮਾਨਤ ਸੀ। ਇੱਕ ਗੁਣਵਾਨ ਤੇ ਕਾਰਗਾਰ ਸ਼ਾਸ਼ਕ ਨੂੰ ਅਮਾਨਤ ਵਿੱਚ ਖਿਆਨਤ

ਕਰਨਾ ਸ਼ੋਭਾ ਨਹੀਂ ਸੀ ਦਿੰਦਾ। ਇਸ ਪਰ ਅਸੀਂ, ਅੱਗੇ ਚੱਲ ਕੇ ਚਰਚਾ ਕਰਾਂਗੇ। ਮਹਾਰਾਜੇ ਦੀ ਮੌਤ 1839 ਈਸਵੀ ਵਿੱਚ ਹੋ ਗਈ। ਖੜਕ ਸਿੰਘ ਨੂੰ ਰਾਜਾ ਘੋਸ਼ਿਤ ਕਰ ਦਿੱਤਾ ਗਿਆ ਸੀ। ਜਿਸ ਵਕਤ ਖੜਕ ਸਿੰਘ ਗਦੀਨਸ਼ੀਨ ਹੋਇਆ, ਉਦੋਂ ਸਿੱਖਾਂ ਦੇ ਰਾਜ ਦਾ ਫੈਲਾਉ ਪੱਛਮ ਵਿੱਚ ਦੱਰਾ ਖੈਬਰ ਤੋਂ ਲੈ ਕੇ ਪੂਰਬ ਵਿੱਚ ਤਿੱਬਤ ਤੱਕ ਸੀ ਅਤੇ ਦੂਜੇ ਪਾਸੇ ਦੱਖਣ ਵਿੱਚ ਮਿਆਂਕੋਟ ਤੋਂ ਲੈ ਕੇ ਉੱਤਰ ਵਿੱਚ ਕਸ਼ਮੀਰ ਤੱਕ ਫੈਲਿਆ ਹੋਇਆ ਸੀ (ਮੀਆਂਕੋਟ ਭਾਵਲਪੁਰ ਰਿਆਸਤ ਦੇ ਧੁਰ ਦੱਖਣ ਵਿੱਚ ਹੈ)। ਇਹ ਬਹੁਤ ਹੀ ਵੱਡਾ ਇਲਾਕਾ ਸੀ, ਜੋ ਸਿੱਖ ਫੌਜਾਂ ਦੀ ਮਿਹਨਤ ਅਤੇ ਮੁਸ਼ਕਤ ਸਦਕਾ ਹੀ, ਮਹਾਰਾਜੇ ਦੀ ਸਲਤਨਤ ਵਿੱਚ ਸ਼ਾਮਲ ਕੀਤਾ ਜਾ ਸਕਿਆ। ਬੇਸ਼ੱਕ ਇਹ ਸਾਰੀਆਂ ਜਿੱਤਾਂ, ਮਹਾਰਾਜੇ ਦੀ ਅਗਵਾਈ ਹੇਠ ਮੁਮਕਿਨ ਹੋ ਸਕੀਆਂ, ਪਰ ਇਹ ਸਲਤਨਤ ਮਹਾਰਾਜੇ ਦੀ ਨਹੀਂ ਸੀ ਆਖੀ ਜਾ ਸਕਦੀ। ਇਹ ਵਿਰਾਟ ਰਾਜ, ਸਿੱਖ ਕੌਮ ਲਈ ਬਣਿਆ ਸੀ। ਇਹ ਸਭ ਸਰਬੱਤ ਖਾਲਸੇ ਦਾ ਸੀ। ਪਰ ਇਸ ਸਭ ਕੀਤਾ ਕਰਾਇਆ ਬਰਬਾਦ ਹੋ ਗਿਆ। ਇਹ ਸਿੱਖ ਰਾਜ ਹੁਣ ਰਣਜੀਤ ਰਾਜ ਬਣ ਗਿਆ ਸੀ। ਉਸਦਾ ਕਾਰਨ ਇਹ ਸੀ ਕਿ ਰਣਜੀਤ ਸਿੰਘ ਦੀ ਜ਼ਮੀਰ ਵਿੱਚ ਸਿੰਘ ਆਦਰਸ਼ਾਂ ਦੀਆਂ ਪ੍ਰੇਰਨਾਵਾਂ ਸੰਨ 1801 ਵਿੱਚ ਮਹਾਰਾਜਾ ਬਨਣ ਤੋਂ ਬਾਅਦ ਠੰਡੀਆਂ ਪੈ ਰਹੀਆਂ ਸਨ। ਮਹਾਰਾਜੇ ਦੀ ਸੋਚਣੀ ਪਤਨਸ਼ੀਲ ਖਿਆਲਾਂ ਦੇ ਅਨੁਸਾਰ ਢੱਲਦੀ ਜਾ ਰਹੀ ਸੀ। ਮਹਾਰਾਜੇ ਵਿੱਚ ਪਤਨਸ਼ੀਲਤਾ ਇੱਥੋਂ ਤੱਕ ਪਰਵੇਸ਼ ਕਰ ਗਈ ਕਿ ਉਸ ਦੀ ਜਿੰਦਗੀ ਦੇ ਦੌਰਾਨ ਹੀ ਬਿਪਰ ਸੰਸਕਾਰ (ਧਿਆਨ ਸਿੰਘ, ਗੁਲਾਬ ਸਿੰਘ, ਲਾਲ ਸਿੰਘ ਤੇਜਾ ਸਿੰਘ ਦੇ ਰੂਪ ਵਿੱਚ) ਅਛੋਪਲੇ ਹੀ, ਰਣਜੀਤ ਸਿੰਘ ਵਿੱਚ ਆਪਣੀ ਥਾਂ ਬਣਾ ਬੈਠੇ ਅਤੇ ਉਸ ਦੇ ਮਰਨ ਪਿਛੋਂ ਸਿੰਘ ਆਦਰਸ਼ਾਂ ਨੂੰ ਪਿਛੇ ਕਰਕੇ ਖਾਲਸਾ ਚੇਤਨਾ ਨਾਲ ਛੱਲ ਕਰਨ ਲੱਗ ਪਏ। ਦੂਜੇ ਲਫ਼ਜਾਂ ਵਿੱਚ ਸਿੰਘ ਆਦਰਸ਼ਾਂ ਦੀ ਪੂਰਨ ਪਾਲਣਾ ਨਾ ਹੋਣ ਕਾਰਨ, ਉਸਦੇ ਰੂਹਾਨੀ ਵਿਰਸੇ ਵਿੱਚ ਆਇਆ, ਸਿੱਖ ਰਾਜ ਉਸ ਤੋਂ ਛਿਨਣ ਲੱਗ ਪਿਆ। ਉਸ ਵਕਤ ਖਾਲਸਾ ਜੀ ਸਿੱਖ ਆਦਰਸ਼ਾਂ ਨੂੰ ਭੁੱਲ ਗਿਆ ਸੀ। ਪ੍ਰੋਫੈਸਰ ਸਾਹਿਬ ਨੇ Old Testament ਦੀ ਧਾਰਮਕ ਕਿਤਾਬ ਨੂੰ ਆਪਣੇ ਹੱਥਾਂ ਵਿੱਚ ਚੁੱਕਿਆ ਅਤੇ ਉਸ ਵਿੱਚੋਂ Lamentation of Jeren ਦਾ ਹਵਾਲਾ ਦਿੱਤਾ ਅਤੇ ਬੜੇ ਭਾਵਪੂਰਨ ਸ਼ਬਦਾਂ ਵਿੱਚ ਸਿੱਖਾਂ ਨੂੰ ਸਿੰਘ ਆਦਰਸ਼ਾਂ ਦੇ ਭੁੱਲਣ ਦਾ ਅਹਿਸਾਸ ਕਰਾਇਆ। ਫਿਰ ਰਣਜੀਤ ਸਿੰਘ ਨੂੰ ਮੁਖਾਤਿਬ ਕਰਦੇ ਹੋਏ ਕਿਹਾ ਕਿ, "Oh Ranjit Singh, You have sinned against your own community. The Crown has fallen from your head" ਪ੍ਰੋਫੈਸਰ ਭਾਵੁਕ ਹੋ ਗਏ ਸੀ। ਉਸਨੇ ਕੁਰਸੀ ਦੇ ਸਾਹਮਣੇ ਖੜੇ ਹੋ ਕੇ ਅੱਖਾਂ ਬੰਦ ਕਰ ਲਈਆਂ। ਇੱਕ ਵਿਦਿਆਰਥੀ ਨੇ ਝੱਟ ਦੇ ਕੇ ਪਾਣੀ ਦਾ ਗਿਲਾਸ ਪ੍ਰੋਫੈਸਰ ਸਾਹਿਬ ਨੂੰ ਪੇਸ਼ ਕੀਤਾ, ਪਾਣੀ ਪੀ ਕੇ, ਉਹ ਦੋ ਕਦਮ ਚਲੇ ਫਿਰ ਆਪਣੇ ਮੇਜ ਵੱਲ ਵਧੇ ਅਤੇ ਉਥੇ ਪਈ ਇਤਿਹਾਸ ਦੀ ਇੱਕ ਕਿਤਾਬ ਦੇ ਕੁਝ ਵਰਕੇ ਫਰੋਲਦੇ ਰਹੇ ਫਿਰ ਆਪਣੀ ਕਲਾਸ ਤੋਂ ਪੁੱਛਿਆ, "Any Question? ਕਿਸੇ ਨੇ ਕੋਈ ਸਵਾਲ ਪੁੱਛਣਾ ਹੈ?" ਸਾਰੇ ਚੁੱਪ ਰਹੇ। ਖਾਮੋਸ਼ੀ ਛਾਈ ਰਹੀ। ਫਿਰ ਇੱਕ ਸਿਖਿਆਰਥੀ ਬਲਕਾਰ ਸਿੰਘ ਨੇ ਸਵਾਲ ਕੀਤਾ ਅਤੇ ਪੁੱਛਿਆ ਕਿ ਮੇਰੇ ਖਿਆਲ ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਹਿੰਮਤ, ਦਲੇਰੀ ਅਤੇ ਮਿਹਨਤ ਨਾਲ ਆਪਣਾ ਰਾਜ ਬਣਾਇਆ ਸੀ। ਅਸੀਂ ਉਸ ਰਾਜ ਨੂੰ ਖਾਲਸਾ ਰਾਜ ਕਿਉਂ ਸਮਝਦੇ ਹਾਂ ਅਤੇ ਮਹਾਰਾਜੇ ਪਾਸ ਉਸ ਨੂੰ ਸਿੱਖ ਕੌਮ ਦੀ ਅਮਾਨਤ ਕਿਉਂ ਕਹਿੰਦੇ ਹਾਂ? ਸਵਾਲ ਬੜਾ ਹੀ ਸਪਸ਼ਟ ਅਤੇ ਗੰਭੀਰ ਸੀ। ਪ੍ਰੋਫੈਸਰ ਸਾਹਿਬ ਨੇ ਬੜੀ ਹੀ ਖੁਸ਼ੀ ਨਾਲ ਉਸ ਸਵਾਲ ਦਾ ਜਵਾਬ ਦੇਣਾ ਸ਼ੁਰੂ ਕੀਤਾ, ਉਨ੍ਹਾਂ ਕਿਹਾ, "ਇਹ ਮੁਢੋਂ ਹੀ ਗਲਤ ਹੈ ਕਿ ਇਹ ਰਾਜ ਰਣਜੀਤ ਸਿੰਘ ਦੀ ਮਹਿਨਤ ਸਦਕਾ ਸੀ। ਇਹ ਰਾਜ, ਸਿੰਘ ਸੰਗਰਾਮੀਆਂ ਕਰ ਕੇ ਹੀ ਵਜੂਦ ਵਿੱਚ ਆਇਆ ਸੀ। ਇਸ ਲਈ ਉਸ ਨੂੰ ਸਿੱਖ ਰਾਜ ਕਿਹਾ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਆਪਣੀ ਕੁੰਬਾਈ ਜਾਂ ਸਮਾਜੀ ਸ਼ਕਤੀ ਨਾਲ, ਮਹਾਰਾਜਾ ਨਹੀਂ ਸੀ ਬਣਿਆ। ਉਸਦੇ ਮਹਾਰਾਜਾ ਬਨਣ ਵਿੱਚ ਜੇ ਕੋਈ ਸ਼ਕਤੀ ਸੀ ਤਾਂ ਉਹ ਸੀ ਸਿੱਖ ਵਿਚਾਰਧਾਰਾ। ਇਸ ਰਾਜ ਦੀ ਉਤਪਤੀ ਲਈ ਉਹਨਾਂ ਲੱਖਾਂ ਸਿੱਖਾਂ ਦਾ ਖੂਨ ਡੁੱਲਿਆ ਜੋ ਉਸਦੇ ਨਿੱਜੀ ਰਾਜ ਪਾਠ ਲਈ ਨਹੀਂ ਸੀ ਬਲਕਿ ਮਨੁੱਖੀ ਬਰਾਬਰੀ, ਆਜਾਦੀ, ਸਵੈਮਾਨ ਅਤੇ ਜਾਤ ਮੁਕਤ ਸਮਾਜ ਦੀ ਸਿਰਜਨਾ ਕਰਨ ਦਾ ਉਦੇਸ਼ ਸੀ। ਪਰ ਰਣਜੀਤ ਸਿੰਘ ਮੁਗਲਾਂ, ਲੋਧੀਆਂ ਅਤੇ ਦੁਰਾਨੀਆਂ ਵਾਂਗ ਸੋਚਣ ਲੱਗ ਪਿਆ ਤੇ ਸਿੱਖ ਰਾਜ ਨੂੰ ਆਪਣਾ ਨਿੱਜੀ ਰਾਜ ਬਨਾਉਣ ਦੇ ਚੱਕਰਾਂ ਵਿੱਚ ਪੈ ਗਿਆ। ਬਾਰੀਕ ਬੀਨੀ ਨਾਲ ਸੋਚਿਆ ਜਾਵੇ ਤਾਂ ਰਣਜੀਤ ਸਿੰਘ ਸਿੱਖ ਧਰਮ ਦੀ ਹੀ ਪੈਦਾਵਾਰ ਹੈ। ਉਹ

ਭਾਵੇਂ ਅਨਪੜ੍ਹ ਸੀ ਪਰ ਉਹ ਬਹੁਤ ਹੀ ਅਕਲਮੰਦ ਅਤੇ ਜਹੀਨ ਸੀ। ਪਰ ਰਣਜੀਤ ਸਿੰਘ ਨੂੰ ਜਾਂ ਕਿਸੇ ਹੋਰ ਨੂੰ ਸਿੱਖ ਸੋਚਣੀ ਇਹ ਇਜਾਜ਼ਤ ਨਹੀਂ ਦੇ ਸਕਦੀ ਕਿ ਲੱਖਾਂ ਕੁਰਬਾਨੀਆਂ ਦੇ ਉਪ੍ਰੰਤ ਕੋਈ ਸਿੱਖਾਂ ਦਾ ਮਹਾਰਾਜਾ ਬਣੇ, ਤੇ ਫਿਰ ਸਿੱਖ ਆਦਰਸ਼ਾਂ, ਮਨੋਰਥਾਂ ਤੋਂ ਉੱਲਟ, ਨਿੱਜੀ ਕਾਮਨਾਵਾਂ ਤੇ ਬਿਪਰਵਾਦ ਨੂੰ ਆਪਣਾ ਰਾਜਪਾਠ ਤੇ ਸਵੈਮਾਣ ਸਮਰਪਿਤ ਕਰ ਦੇਵੇ। ਜੋ ਵੀ ਰਣਜੀਤ ਸਿੰਘ ਨੇ ਕੀਤਾ ਹੈ, ਉਸ ਨਾਲ ਸਿੱਖ ਕੌਮ ਦਾ ਭਿਅੰਕਰ ਨੁਕਸਾਨ ਹੋਇਆ ਹੈ। ਉਸਦੀ ਸੋਚਣੀ ਵਿੱਚ ਸਿੱਖ ਆਦਰਸ਼ਾਂ ਦੀ ਉਚਾਈ ਨਾ ਹੋਣ ਕਾਰਨ ਉਸਦਾ ਰਾਜ ਸਮੇਤ ਉਸਦੇ ਪਰਿਵਾਰ ਦੇ, ਸਭ ਦਾ ਸਰਵਨਾਸ਼ ਹੋ ਗਿਆ।" ਇਤਨਾ ਕਹਿ ਕੇ, ਉਹ ਚੁੱਪ ਕਰ ਗਏ, ਪਰ ਅਜੇ ਛਾਤਰਾਂ ਨੇ ਹੋਰ ਜਾਣਕਾਰੀ ਲੈਣੀ ਚਾਹੀ। ਜਿਸ ਨੂੰ ਪ੍ਰੋਫੈਸਰ ਸਾਹਿਬ ਭਾਂਪ ਗਏ। ਵਿਦਿਆਰਥੀ ਦਲਜੀਤ ਸਿੰਘ ਨੇ ਸਵਾਲ ਪੁੱਛਿਆ ਕਿ," ਤੁਸੀਂ ਰਣਜੀਤ ਸਿੰਘ ਦੇ ਕਿਰਦਾਰ ਨੂੰ ਅੱਛਾ ਨਹੀਂ ਸਮਝਦੇ। ਮਿਸਲਾਂ ਤੋਂ ਪਹਿਲਾਂ ਸਿੱਖਾਂ ਦਾ ਕਿਰਦਾਰ ਤੇ ਉਨ੍ਹਾਂ ਦੇ ਸਿੱਖ ਆਦਰਸ਼ ਇਤਨਾ ਕੁ ਕਹਿ ਕੇ ਉਹ ਜਿਵੇਂ ਸੁਕਣ ਜਿਹਾ ਗਿਆ।" ਪ੍ਰੋਫੈਸਰ ਸਾਹਿਬ ਉਸਦੀ ਆਤਮਹੀਣਤਾ ਨੂੰ ਸਮਝ ਗਏ ਅਤੇ ਉਨ੍ਹਾਂ ਨੇ ਆਪ ਹੀ ਆਪਣੇ ਭਾਸ਼ਣ ਨੂੰ ਜਾਰੀ ਰੱਖਿਆ, "ਕਾਕਾ ਦਲਜੀਤ ਜੀ, ਮੈਂ ਤੁਹਾਡੇ ਸਵਾਲ ਦਾ ਜਵਾਬ ਆਪਣੇ ਲੈਕਚਰਾਂ ਵਿੱਚ ਜਰੂਰ ਦੇਵਾਂਗਾ।"

ਕੀ ਮਹਾਰਾਜਾ ਰਣਜੀਤ ਸਿੰਘ ਹਰੀ ਸਿੰਘ ਨਲੂਆ ਵੱਲੋਂ, ਭਰੇ ਦਰਬਾਰ ਵਿੱਚ ਕੀਤੀ ਹੋਈ ਮੁਖਾਲਫਤ ਨੂੰ ਭੁੱਲ ਗਏ ਸਨ? ਇਸਨੂੰ ਵਿਦਵਾਨ ਸਾਹਿਤਕਾਰ ਆਪਣੀ ਰਾਏ ਦੇਣੋਂ ਸੰਕੋਚ ਕਰਦੇ ਆਏ ਹਨ। ਉਹ ਡਰਦੇ ਹਨ ਕਿ ਕਿਤੇ ਵਕਤ ਦੀਆਂ ਸਰਕਾਰਾਂ ਉਨ੍ਹਾਂ ਨੂੰ ਨਾਪਸੰਦ ਨਾ ਕਰਨ ਲੱਗ ਜਾਣ। ਸਰਦਾਰ ਨਲੂਆ ਵਰਗਾ ਇੱਕ ਹੋਰ ਸਿੱਖ ਜਰਨੈਲ ਅਕਾਲੀ ਫੂਲਾ ਸਿੰਘ ਸੀ, ਜਿਸ ਤੋਂ ਮਹਾਰਾਜਾ ਜਿਆਦਾ ਖਾਇਫ (ਡਰਿਆ) ਰਹਿੰਦਾ ਸੀ। ਖੁਦ ਨਲੂਆ ਸਰਦਾਰ, ਰਣਜੀਤ ਸਿੰਘ ਦੀ ਮੁਖਾਲਫਤ ਕਰਨ ਤੋਂ ਬਾਅਦ ਜਰੂਰ ਸੋਚਦਾ ਹੋਣਾ ਹੈ ਕਿ ਕਿਉਂ ਕੋਈ ਹੋਰ ਸਿੱਖ ਜਰਨੈਲ ਨੇ ਉਸਦੀ ਹਿਮਾਇਤ ਵਿੱਚ ਆਵਾਜ ਨਹੀਂ ਸੀ ਉਠਾਈ? ਉਸ ਦੇ ਕੀ ਕਾਰਨ ਸਨ। ਇਸਦਾ ਜ਼ਿਕਰ ਇਤਿਹਾਸ ਵਿੱਚ ਨਹੀਂ ਮਿਲਦਾ ਪਰ ਐਸਾ ਖਿਆਲ ਹੈ ਕਿ ਮਹਾਰਾਜੇ ਨੇ ਆਪਣੇ ਜਰਨੈਲਾਂ ਅਤੇ ਹੋਰ ਅਧਿਕਾਰੀਆਂ ਸਣੇ ਗਿਆਨੀਆਂ, ਗ੍ਰੰਥੀਆਂ, ਬ੍ਰਾਹਮਣਾ ਅਤੇ ਮੌਲਵੀਆਂ ਨੂੰ ਇਨਾਮ ਅਤੇ ਜਗੀਰਾਂ ਦਿੱਤੀਆਂ ਸਨ ਕਿ ਕੋਈ ਵੀ ਇਨ੍ਹਾਂ ਵਿਚੋਂ ਮਹਾਰਾਜੇ ਦਾ ਵਿਰੋਧ ਨਾ ਕਰੇ। ਉਨ੍ਹਾਂ ਵਕਤਾਂ ਵਿੱਚ ਸਭ ਤੋਂ ਵੱਡਾ ਧਾਰਮਿਕ ਨੇਤਾ ਸਾਹਿਬ ਸਿੰਘ ਬੇਦੀ ਸੀ, ਜਿਸ ਨੇ ਮਹਾਰਾਜੇ ਨੂੰ ਲਾਹੌਰ ਦੀ ਜਿੱਤ ਵੇਲੇ ਕੇਸਰ ਦਾ ਤਿਲਕ ਲਗਾ ਕੇ ਗੱਦੀ ਨਸ਼ੀਨ ਕਰਾਇਆ ਸੀ। ਮਹਾਰਾਜਾ ਸਾਹਿਬ ਨੇ ਬੇਦੀ ਜੀ ਨੂੰ ਤਹਿਸੀਲ ਊਨਾ (ਹਿਮਾਚਲ ਪ੍ਰਦੇਸ਼) ਵਿੱਚ 72 ਪਿੰਡਾਂ ਦੀ ਜ਼ਮੀਨ ਅਨੁਦਾਨ ਵਜੋਂ ਬਖਸ਼ੀ ਸੀ। ਬੇਦੀ ਸਾਹਿਬ ਸਿੰਘ ਗੁਰੂ ਨਾਨਕ ਦੀ ਕੁਲ ਤੋਂ ਸਨ। ਬੇਦੀਆਂ ਨੂੰ ਸਿੱਖਾਂ ਵਿੱਚ ਉਹੀ ਸਨਮਾਨ ਪੂਰਣ ਸਥਾਨ ਪ੍ਰਾਪਤ ਹੈ, ਜੋ ਕਿ ਮੁਸਲਮਾਨਾਂ ਵਿੱਚ ਸੱਯਦਾਂ ਨੂੰ ਪ੍ਰਾਪਤ ਹੈ। ਸਾਹਿਬ ਸਿੰਘ ਬੇਦੀ ਉਸ ਸਮੇਂ ਦਾ ਬੇਦੀ ਵੰਸ਼ ਦਾ ਸਭ ਤੋਂ ਵੱਧ ਸਨਮਾਨਯੋਗ ਧਾਰਮਕ ਆਗੂ ਸੀ। ਇਸ ਤਰ੍ਹਾਂ ਸੋਢੀ ਵੰਸ਼ ਦੇ ਸਨਮਾਨਯੋਗ ਆਗੂਆਂ ਨੂੰ ਵੀ ਮਹਾਰਾਜੇ ਵੱਲੋਂ ਜਮੀਨਾਂ ਅਨੁਦਾਨ ਵਜੋਂ ਮਿਲੀਆਂ ਸਨ। ਮਿਸਾਲ ਵਜੋਂ ਕਰਤਾਰਪੁਰ ਦੇ ਸੋਢੀ ਸਾਧੂ ਸਿੰਘ ਨੂੰ ਕਈ ਪਿੰਡਾਂ ਦੀ ਵਿਸਤ੍ਰਿਤ ਜਾਗੀਰ ਮਿਲੀ ਹੋਈ ਸੀ, ਅਤੇ ਉਸ ਦੇ ਪਿਤਾ ਸੋਢੀ ਵੱਡਭਾਗ ਸਿੰਘ ਵੀ ਇੱਕ ਪ੍ਰਮੁੱਖ ਜਾਗਰੀਦਾਰ ਮੰਨਿਆ ਜਾਂਦਾ ਸੀ, ਜਿਸ ਨੂੰ ਕੁਝ ਲੇਖਕਾਂ ਨੇ ਸਾਹਿਬ-ਏ -ਜਗੀਰ-ਉ-ਮੁਲਕ ਕਹਿ ਕੇ ਉਸ ਦੀ ਵਡਿਆਈ ਕੀਤੀ ਹੈ। ਨਿਹੰਗਾਂ ਤੇ ਅਕਾਲੀਆਂ ਨੂੰ ਵੀ ਮਹਾਰਾਜੇ ਵੱਲੋਂ ਧਰਮਾਰਥ ਜਾਗੀਰਾਂ ਦਿੱਤੀਆਂ ਗਈਆਂ ਸਨ। ਇਸ ਤੋਂ ਇਲਾਵਾ, ਸੱਯਦਾਂ, ਸੂਫੀ ਸੰਤਾਂ, ਕਾਜੀਆਂ ਤੇ ਉਲਮਾ ਨੂੰ ਵੀ ਲਗਾਨ ਮੁਫਤ ਜਾਗੀਰਾਂ ਪ੍ਰਦਾਨ ਕੀਤੀਆਂ ਗਈਆਂ ਸਨ। ਪਾਕਪਟਨ ਦੇ ਪ੍ਰਸਿੱਧ ਸੂਫੀ, ਸੇਖ ਫਰੀਦ ਦੇ ਜਾਨਸ਼ੀਨਾਂ ਦੀਆਂ ਜਗੀਰਾਂ ਵਧਾ ਦਿੱਤੀਆਂ ਗਈਆਂ ਸਨ। ਇਸ ਤੋਂ ਇਲਾਵਾ, ਗੁਰਦੁਆਰੇ ਦੇ ਗ੍ਰੰਥੀਆਂ, ਅਰਦਾਸ ਕਰਨ ਵਾਲੇ ਭਾਈ ਸਾਹਿਬਾਨ ਅਤੇ ਦਰੀਆਂ ਤੇ ਫਰਸ਼ ਸਾਫ ਕਰਨ ਵਾਲੇ ਸੇਵਕਾਂ ਜਾਂ ਭੰਗੀਆਂ ਨੂੰ ਵੀ ਲਗਾਨ ਮੁਫਤ ਜਾਗੀਰਾਂ ਦਿੱਤੀਆਂ ਜਾਂਦੀਆਂ ਸਨ। ਮਹਾਰਾਜੇ ਸਾਹਿਬ ਨੇ ਅੰਮ੍ਰਿਤਸਰ ਸਾਹਿਬ ਦੇ ਗ੍ਰੰਥੀ ਭਾਈ ਮੱਖਣ ਸਿੰਘ ਨੂੰ ਸੰਨ 1826 ਵਿੱਚ ਜਾਗੀਰ ਬਖਸ਼ੀ ਜੱਦ ਕਿ 1815 ਵਿੱਚ ਦੋ ਭੰਗੀ ਭਰਾਵਾਂ ਹਾਕਮ ਸਿੰਘ ਅਤੇ ਸੰਗਤ ਸਿੰਘ ਨੂੰ ਜੋ ਹਰਮੰਦਿਰ ਸਾਹਿਬ ਵਿੱਚ ਦਰੀਆਂ ਸਾਫ ਕਰਦੇ ਸਨ, ਜਲੰਧਰ ਸ਼ਹਿਰ ਵਿੱਚ ਇੱਕ ਪਿੰਡ ਦੀ ਜਾਗੀਰ ਪ੍ਰਦਾਨ ਕੀਤੀ ਸੀ। ਕਈ ਮੰਦਿਰ ਦੇ ਪੁਜਾਰੀਆਂ, ਪ੍ਰੋਹਿਤਾਂ ਨੂੰ ਮਹਾਰਾਜੇ ਵੱਲੋਂ ਧਰਮਾਰਥ ਜਾਗੀਰਾਂ ਦਿੱਤੀਆਂ ਗਈਆਂ ਸਨ। ਪਰ ਸਮਾਂ ਬੀਤਣ ਨਾਲ ਇਨ੍ਹਾਂ ਧਰਮਾਰਥ

ਗ੍ਰਾਂਟਾਂ ਦੇ ਮਾੜੇ ਨਤੀਜੇ ਹੀ ਸਾਹਮਣੇ ਆਏ ਹਨ। ਮੁੱਕਦੀ ਗੱਲ ਇਹ ਹੈ ਕਿ ਰਣਜੀਤ ਸਿੰਘ ਆਯਕਰ ਦਾ ਇੱਕ ਤਿਹਾਈ ਹਿੱਸਾ ਜਾਗੀਰਾਂ ਦੇ ਰੂਪ ਵਿੱਚ ਵੰਡ ਦਿੰਦਾ ਸੀ। ਇਸ ਤਰਾਂ ਦੀ ਹਿਕਮਤ ਅਮਲੀ ਨਾਲ ਮਹਾਰਾਜੇ ਨੇ ਸਾਰੇ ਹੀ ਅਸਰ ਰਸੂਖ ਵਾਲੀਆਂ ਧਿਰਾਂ ਨੂੰ ਕਾਬੂ ਕੀਤਾ ਹੋਇਆ ਸੀ। ਮੁਖਾਫਲਤ ਕਰਨ ਲਈ ਮਹਾਰਾਜੇ ਨੂੰ ਸਿਰਫ ਦੋ ਸੂਰਬੀਰਾਂ ਤੋਂ ਹੀ ਡਰ ਲੱਗਦਾ ਸੀ। ਇੱਕ ਅਕਾਲੀ ਫੂਲਾ ਸਿੰਘ ਜੀ ਸਨ, ਜੋ ਨੌ-ਸ਼ਹਿਰਾ ਦੀ ਲੜਾਈ ਵਿੱਚ ਸ਼ਹੀਦ ਹੋ ਗਏ ਸਨ ਅਤੇ ਦੂਸਰੇ ਉਹ ਆਪਣੇ ਹੀ ਕਮਾਂਡਰ-ਇਨ-ਚੀਫ਼ ਹਰੀ ਸਿੰਘ ਨਲੂਆ ਤੋਂ ਘਬਰਾਹਟ ਮਹਿਸੂਸ ਕਰਦੇ ਸਨ।"

ਬਕਾਵਟ ਕਾਰਨ ਪ੍ਰੋ. ਬਲਵੰਤ ਕੁਰਸੀ ਤੇ ਬੈਠ ਗਏ। ਕੁਝ ਪਲ ਖਾਮੋਸ਼ੀ ਰਹੀ ਪਰ ਇੱਕ ਤਾਲਬ ਇਲਮ ਤਾਰਾ ਸਿੰਘ ਨੇ ਤਿੱਖਣ ਜਿਹਾ ਸਵਾਲ ਪੁੱਛਿਆ ਕਿ ਪ੍ਰੋ. ਸਾਹਿਬ ਕਿਸੇ ਅੱਛੇ ਲਿਖਾਰੀ ਦਾ ਕੋਈ ਅਜਿਹਾ ਹਵਾਲਾ ਦੇਣਗੇ ਕਿ ਸੱਚਮੁਚ ਹੀ ਮਹਾਰਾਜਾ ਸਾਹਿਬ ਦਾ ਕਿਰਦਾਰ ਸਿੱਖ ਆਦਰਸਾਂ ਦਾ ਅਪਮਾਨ ਕਰਨ ਤੱਕ ਡਿੱਗਿਆ ਹੋਇਆ ਸੀ?

ਬੜੇ ਗੁੱਸੇ ਵਿੱਚ ਪ੍ਰੋਫੈਸਰ ਸਾਹਿਬ ਕੁਰਸੀ ਤੋਂ ਉੱਠ ਕੇ ਜਵਾਬ ਦੇਣ ਲੱਗ ਪਏ; "ਤੁਸੀਂ ਅਸਲੀ ਰਣਜੀਤ ਸਿੰਘ (Real Ranjit Singh) ਕਿਤਾਬ ਨੂੰ ਪੜੋ। ਇਹ ਕਿਤਾਬ ਵਹੀਦ ਸਾਹਿਬ ਦੀ ਹੈ। ਉਹ ਲਿਖਦੇ ਹਨ ਕਿ, "ਸਹਿਜਧਾਰੀ ਸਿੱਖਾਂ ਨੂੰ ਛੱਡ ਕੇ, ਵੱਡੇ ਘੱਲੂਘਾਰੇ ਤੱਕ, ਤਕਰੀਬਨ ਹਰ ਸਿੰਘ ਅੰਮ੍ਰਿਤਧਾਰੀ ਹੁੰਦਾ ਸੀ। ਅੰਗ੍ਰੇਜ਼ਾਂ ਨਾਲ ਦੂਸਰੀ ਜੰਗ ਵੇਲੇ (1849ਈ:) ਤੱਕ ਸਿੱਖਾਂ ਨੇ ਤੰਮਾਕੂ ਨੂੰ ਮੂੰਹ ਵੀ ਨਹੀਂ ਸੀ ਲਾਇਆ ਅਤੇ ਨਾ ਹੀ ਸ਼ਰਾਬ ਦਾ ਸੁਆਦ ਚੱਖਿਆ ਸੀ। ਉਸ ਦੌਰ ਦੇ ਖਾਲਸੇ ਨੂੰ ਇਹ ਸਿੱਦਤ ਭਰਿਆ ਅਨੁਭਵ ਸੀ ਕਿ ਕਲਗੀ ਵਾਲੇ ਪਿਤਾ ਦੇ ਹੁਕਮਾਂ ਨੂੰ ਨਾ ਮੰਨਣਾਂ ਗੁਰੂ ਦੇ ਪਿਆਰ ਤੋਂ ਵਾਂਝਿਆ ਜਾਣਾ ਹੈ। ਉਨ੍ਹਾਂ ਦੇ ਪਿਆਰ ਤੋਂ ਬਿਨ੍ਹਾਂ ਸਿੱਖ ਇਖਲਾਕ ਨੂੰ ਉਸਦੇ ਆਤਮਕ ਬਲ ਤੋਂ ਵੰਚਿਤ ਕਰਨਾ ਸੀ।

ਅਸਲ ਰਣਜੀਤ ਸਿੰਘ (Real Ranjit Singh) ਦਾ ਕਰਤਾ ਫਕੀਰ ਸਇਦ ਵਹੀਦ ਉ ਦੀਨ, ਫਕੀਰ ਅਜ਼ੀਜ ਓ ਦੀਨ ਦੀ ਸੰਤਾਨ ਹੈ। ਫਕੀਰ ਸਾਹਿਬ ਅਜੀਜ ਉ ਦੀਨ, ਮਹਾਰਾਜਾ ਰਣਜੀਤ ਸਿੰਘ ਦਾ ਨਜਦੀਕੀ ਮੰਤਰੀ ਸੀ ਜੋ ਖੁਦ ਉੱਚ ਕਿਰਦਾਰ ਦੇ ਮਾਲਕ ਸਨ। ਫਕੀਰ ਵਹੀਦ ਉ ਦੀਨ ਲਿਖਦੇ ਹਨ ਕਿ ਰਣਜੀਤ ਸਿੰਘ ਦੇ ਚਰਿੱਤਰ ਵਿੱਚ ਜਨਾਨੀ ਅਤੇ ਸ਼ਰਾਬ ਦੀ ਤ੍ਰਿਸ਼ਨਾ, ਸਿੰਘ ਅਦਾਰਸ਼ਾਂ ਦਾ ਅਪਮਾਨ ਕਰਨ ਦੀ ਹੱਦ ਤੱਕ ਸੀ। ਉਹ ਅੱਗੇ ਲਿਖਦੇ ਹਨ ਕਿ "ਮਹਾਰਾਜਾ ਸਾਹਿਬ ਦੀ ਮਹਿਫਿਲ ਦੇ ਮੰਨੋਰੰਜਨ ਲਈ ਉਸਦੇ ਰਾਜ ਵਿਚੋਂ ਸੁੰਦਰਤਾ ਦੇ ਲਿਹਾਜ ਨਾਲ ਚੁਣੀਆਂ ਹੋਈਆਂ 125 ਸ਼ਾਹੀ ਨਾਚੀਆਂ ਸਨ, ਜਿਹੜੀਆਂ ਆਮ ਤੌਰ ਤੇ 25 ਸਾਲ ਦੀ ਉਮਰ ਤੱਕ ਮਹਾਰਾਜੇ ਦੀ ਮਹਿਫਿਲ ਦਾ ਮੰਨੋਰੰਜਨ ਪੂਰਾ ਕਰਨ ਪਿਛੋਂ ਉਸਦੇ ਅਫ਼ਸਰਾਂ ਨੂੰ ਬਤੌਰ ਤੋਹਫਾ ਦੇ ਦਿੱਤੀਆਂ ਜਾਂਦੀਆਂ ਸਨ। ਦੁਨਿਆਵੀ ਸੁਆਰਥ, ਉਸ ਸਮੇਂ ਦੇ ਸਿੱਖ ਸਰਦਾਰਾਂ ਵਿੱਚ ਆਮ ਹੋ ਚੁੱਕਾ ਸੀ। ਕੰਨਿਘਮ ਆਪਣੀ ਕਿਤਾਬਰ "ਸਿੱਖ ਇਤਿਹਾਸ" ਵਿੱਚ ਲਿਖਦਾ ਹੈ ਕਿ ਖਾਲਸੇ ਨੂੰ ਸਿੰਘ ਆਦਰਸ਼ਾਂ ਦਾ ਪੂਰਾ ਪਾਲਣ ਨਾ ਕਰਨ ਦਾ ਜਬਰਦਸਤ ਅਹਿਸਾਸ ਹੋ ਗਿਆ ਸੀ। ਹਰਿੰਦਰ ਸਿੰਘ ਮਹਿਬੂਬ ਲਿਖਦਾ ਹੈ ਕਿ ਖਾਲਸਾ ਭਰ ਜੁਆਨੀ ਵਿੱਚ ਹਾਰ ਗਿਆ ਸੀ ਅਤੇ ਉਸਦੇ ਰੂਹਾਨੀ ਵਿਰਸੇ ਵਿੱਚ ਆਇਆ ਉਸਦਾ ਰਾਜ ਉਸ ਕੋਲੋਂ ਖੁਸ ਗਿਆ ਸੀ, ਕਿਉਂਕਿ ਸਿੱਖ ਆਦਰਸ਼ਾਂ ਦਾ ਪਾਲਣ ਨਹੀਂ ਸੀ ਕਰ ਸਕਿਆ।"

ਇਤਨਾ ਕੁ ਬੋਲ ਕੇ ਪ੍ਰੋ. ਬਲਵੰਤ ਸਿੰਘ ਨੇ ਆਪਣੇ ਤਾਲਿਬ ਇਲਮਾਂ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ,"ਤੁਹਾਡੇ ਵੱਲੋਂ ਇੱਕ ਪੱਤਰ ਮੇਰੇ ਪਾਸ ਆਇਆ ਹੈ ਕਿ ਯੂਨੀਵਰਸਿਟੀ ਪੱਧਰ ਤੇ ਜੋ ਰਣਜੀਤ ਸਿੰਘ ਦਿਵਸ ਮਨਾਇਆ ਜਾ ਰਿਹਾ ਹੈ, ਮੈਂ ਉਸਦੀ ਪ੍ਰਧਾਨਗੀ ਸਵੀਕਾਰ ਕਰ ਲਵਾਂ, ਪਰ ਮੈਂ ਆਪਣੇ ਵਿਦਿਆਰਥੀਆਂ ਤੋਂ ਖਿਮਾਯਾਚਿਕਾ ਕਰਦਾ ਹਾਂ ਅਤੇ ਬਿਨੈ ਕਰਦਾ ਹਾਂ ਕਿ ਤੁਸੀਂ ਜਰੂਰ ਉਸ ਸਮਾਗਮ ਵਿੱਚ ਸ਼ਾਮਲ ਹੋਵੋ। ਮੇਰੇ ਨਾ ਜਾਣ ਦਾ ਕਾਰਨ ਮੇਰੀ ਗਿਰਦੀ ਹੋਈ ਸਿਹਤ ਹੈ।" ਵਿਦਿਆਰਥੀਆਂ ਨੇ ਪ੍ਰੋਫੈਸਰ ਸਾਹਿਬ ਦਾ ਧੰਨਵਾਦ ਕੀਤਾ ਤੇ ਪੈਰੀ ਪੋਣਾ ਕਰਕੇ ਪ੍ਰੋ: ਬਲਵੰਤ ਸਿੰਘ ਤੋਂ ਵਿਦਾਇਗੀ ਲਈ। ਉਸ ਵਕਤ ਪ੍ਰੋਫੈਸਰ ਬਲਵੰਤ ਸਿੰਘ ਨੇ ਕਾਕਾ ਦਲਜੀਤ ਸਿੰਘ ਵੱਲ ਮੁਸਕਰਾ ਕੇ ਤੱਕਿਆ।

17 ਨਵੰਬਰ 1970 ਨੂੰ ਪੰਜਾਬ ਯੂਨੀਵਰਸਿਟੀ ਵਿੱਚ ਰਣਜੀਤ ਦਿਵਸ ਮਨਾਇਆ ਗਿਆ। ਸ਼ਹਿਰ ਦੇ ਪਤਵੰਤੇ ਸੱਜਣ ਤੇ ਸਰਕਾਰੀ ਅਮਲਾ ਉਸ ਵਿੱਚ ਸ਼ਾਮਲ ਹੋਏ ਸਨ। ਕੁਝ ਕਾਰਨ ਵਸ ਪੰਜਾਬ ਦੇ ਗਵਰਨਰ ਨਾ ਆ

ਸਕੇ ਵਰਨਾ ਇਹ ਸਮਾਗਮ ਬਹੁਤ ਹੀ ਅੱਛੇ ਤਰੀਕੇ ਨਾਲ ਮਨਾਇਆ ਗਿਆ ਸੀ। ਮੀਡਿਆ ਨੇ ਯੂਨੀਵਰਸਿਟੀ ਇੰਤਜਾਮੀਆਂ ਦਾ ਖੂਬ ਸਾਥ ਨਿਭਾਇਆ। ਪਰ ਪ੍ਰੋ. ਬਲਵੰਤ ਸਿੰਘ ਬਿਮਾਰੀ ਕਾਰਨ ਇਸ ਸਮਾਰੋਹ ਵਿੱਚ ਸ਼ਾਮਲ ਨਾ ਹੋਏ।

18 ਨਵੰਬਰ 1970 ਨੂੰ ਮਹਿੰਦਰਾ ਕਾਲਜ ਅਤੇ ਪੰਜਾਬੀ ਯੂਨੀਵਰਸਿਟੀ ਦੇ ਬਹੁਤ ਸਾਰੇ ਸਿੱਖਿਆਰਥੀ, ਪ੍ਰੋ. ਬਲਵੰਤ ਸਿੰਘ ਦੀ ਬਿਮਾਰ ਪੁਰਸ਼ੀ ਲਈ ਉਨ੍ਹਾਂ ਦੇ ਘਰ ਰਾਘੋਮਾਜਰਾ ਆਏ। ਇੱਕ ਤਾਲਿਬ ਇਲਮ ਗੁਰਦਿਆਲ ਸਿੰਘ ਜੋ ਪੂਰੇ ਸਿੱਖੀ ਬਾਣੇ ਵਿੱਚ ਸੀ, ਉਸ ਨੇ ਗੱਲ ਛੇੜੀ ਕਿ, "ਮਹਾਰਾਜਾ ਸਾਹਿਬ ਦੇ ਰਾਜ ਨੂੰ ਕਿਉਂ ਢਾਹ ਲੱਗ ਗਈ, ਇਸ ਬਾਰੇ ਕੁਝ ਰੌਸ਼ਨੀ ਪਾਉ।" ਪ੍ਰੋ. ਬਲਵੰਤ ਸਿੰਘ ਜੋ ਲੇਟੇ ਹੋਏ ਸੀ ਉਠ ਕੇ ਬੈਠ ਗਏ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦਾ ਕੀਤਾ ਹੋਇਆ ਵਾਇਦਾ ਜੋ ਗੁਰੂ ਸ਼ਬਦ ਰਾਹੀਂ ਸਾਡੇ ਪਾਸ ਪੁੱਜਾ ਹੈ ਦੁਹਰਾਇਆ, "ਖਾਲਸਾ ਮੇਰੋ ਰੂਪ ਹੈ ਖਾਸ" ਫਿਰ ਕੁਝ ਪੰਗਤੀਆਂ ਹੋਰ ਬੋਲੀਆਂ ਤੇ ਉਸਦਾ ਅੰਗ੍ਰੇਜੀ ਤਰਜਮਾ ਵੀ ਬੋਲਦੇ ਗਏ, ਜਿਸ ਨੂੰ ਸਭ ਵਿਦਿਆਰਥੀ ਬੜੀ ਦਿਲਚਸਪੀ ਨਾਲ ਸੁਣ ਰਹੇ ਸੀ। ਉਨ੍ਹਾਂ ਦੀ ਅਵਾਜ ਕਮਜ਼ੋਰ ਸੀ।

**ਖਾਲਸਾ ਮੇਰੋ ਰੂਪ ਹੈ ਖਾਸ**

**Khalsa is my true friend**

**ਖਾਲਸੇ ਮਹਿ ਹੋ ਕਰੋ ਨਿਵਾਸ**

**With in Khalsa I abide**

**ਖਾਲਸਾ ਮੇਰੋ ਮੁੱਖ ਹੈ ਅੰਗਾ**

**Khalsa is my main support**

**ਖਾਲਸੇ ਕੇ ਹੋ ਸਦ ਸਦ ਸੰਗਾ**

**I am always support with the Khalsa**

**ਖਾਲਸਾ ਮਾਤ ਪਿਤਾ ਸੁਖ ਦਾਈ**

**Khaksa is mother, father and giver of pleasure**

**ਖਾਲਾਸਾ ਮੇਰੀ ਸ਼ੋਭਾ ਸੀਲਾ**

**Khalsa is my true beauty**

**ਖਾਲਾਸਾ ਮੇਰੋ ਬੁੱਧ ਅਰ ਗਿਆਨ**

**Khalsa is my wisdom and knowledge**

ਇਥੋਂ ਤੱਕ ਬੋਲ ਕੇ ਪ੍ਰੋ. ਸਾਹਿਬ ਥਕਾਵਟ ਮਹਿਸੂਸ ਕਰਨ ਲੱਗ ਪਏ। ਵਿਦਿਆਰਥੀਆਂ ਨੇ ਕਿਹਾਂ ਕਿ, "ਤੁਸੀਂ ਜਨਾਬ ਅਰਾਮ ਕਰ ਲਉ, ਅਸੀਂ ਹੋਰ ਸਵਾਲ ਨਹੀਂ ਪੁੱਛਦੇ।" ਪਰ ਪ੍ਰੋ. ਬਲਵੰਤ ਸਿੰਘ ਨੇ ਫਿਰ ਬੋਲਣਾ ਸ਼ੁਰੂ ਕੀਤਾ ਉਨ੍ਹਾਂ ਕਿਹਾ, "ਇਹ ਸਾਰਾ ਸ਼ਬਦ ਸਿੱਖ ਅਨੁਸ਼ਾਸ਼ਨ ਅਤੇ ਸਿੱਖ ਫਿਲਾਸਫੀ ਪਰ, ਦਸਮ ਪਿਤਾ ਵੱਲੋਂ ਸਿੱਖਾਂ ਨੂੰ ਆਦੇਸ਼ ਹੈ। ਗੁਰੂ ਸਾਹਿਬ ਸਾਨੂੰ ਅਨੁਸ਼ਾਸ਼ਨ ਵਿੱਚ ਰਹਿਣ ਲਈ ਕਹਿੰਦੇ ਹਨ, ਪਰ ਜੇ ਤੁਸੀਂ ਅਨੁਸ਼ਾਸ਼ਨ ਹੀਣਤਾ ਕਰੋਗੇ ਤਾਂ ਉਨ੍ਹਾਂ ਸਾਨੂੰ ਇਸ਼ਾਰਤਨ ਕਹਿ ਦਿੱਤਾ ਹੈ ਕਿ,

**ਜਬ ਇਹ ਗਹੇ ਬਿਪਰਨ ਕੀ ਰੀਤ**

**When they follow to ways of others**

**ਮੈਂ ਨਾ ਕਰੋ ਇਨ ਕੀ ਪਰਤੀਤ**

**I will withdraw assistance from them**

ਗੁਰਦਿਆਲ ਸਿੰਘ ਨੇ ਫਿਰ ਸੁਆਲ ਪੁੱਛਿਆ, "ਤੁਸੀਂ ਜਾਣਦੇ ਸੋ, ਕਿ ਮਹਾਰਾਜਾ ਰਣਜੀਤ ਸਿੰਘ ਨੇ ਅਨੁਸ਼ਾਸ਼ਨਹੀਣਤਾ ਕੀਤੀ ਸੀ ਫਿਰ ਵੀ ਤੁਸੀਂ ਸਾਨੂੰ ਇਸ ਰਣਜੀਤ ਸਮਾਰੋਹ ਵਿੱਚ ਜਾਣ ਲਈ ਕਿਹਾ ਸੀ, ਕਿਉਂ?" ਪ੍ਰੋਫੈਸਰ ਸਾਹਿਬ ਥੋੜਾ ਮੁਸਕੁਰਾਏ, ਤੇ ਫਿਰ ਕਿਹਾ, "ਮੈਂ ਚਾਹੁੰਦਾ ਹਾਂ ਕਿ ਤੁਸੀਂ ਵਿਦਿਆਰਥੀ ਸਾਰਿਆਂ ਤੋਂ ਕੁਝ ਨਾ ਕੁਝ ਸਿੱਖੋ। ਤੁਸੀਂ ਸਿੱਖਿਆਰਥੀ ਹੋ।" ਉਹ ਚੁੱਪ ਕਰ ਗਏ। ਉਨ੍ਹਾਂ ਨੂੰ ਸਾਹ ਬਹੁਤ ਮੁਸ਼ਕਲ ਨਾਲ ਆ ਰਿਹਾ ਸੀ। ਪਰ ਗੁਰਦਿਆਲ ਸਿੰਘ ਸਵਾਲ ਪਰ ਸਵਾਲ ਪੁੱਛ ਰਿਹਾ ਸੀ। ਉਸਨੇ ਪੁੱਛਿਆ, "ਪ੍ਰੋ. ਸਾਹਿਬ, ਅਸੀਂ ਰਣਜੀਤ ਸਿੰਘ ਤੋਂ ਕੀ ਸਿੱਖਣਾ ਹੈ, ਜਿਸ ਨੇ ਸਿੱਖ ਰਾਜ ਨੂੰ ਢਾਹ ਲਾਈ ਹੈ।" ਪ੍ਰੋ: ਸਾਹਿਬ ਨੇ ਜਵਾਬਨ ਕਿਹਾ ਕਿ, "ਅਸੀਂ ਮਹਾਰਾਜਾ ਰਣਜੀਤ ਸਿੰਘ ਦਾ ਪੂਰਾ ਜੀਵਨ ਪੜ੍ਹਨਾ ਹੈ, ਸਾਡੀ ਜਾਣਕਾਰੀ ਵੱਧੇਗੀ। ਪਰ ਅਸੀਂ ਉਸ ਦੇ ਜੀਵਨ ਵਿੱਚੋਂ ਇਹ ਵੀ ਸਿੱਖਣਾ ਹੈ ਕਿ ਅਸੀਂ ਰਣਜੀਤ ਸਿੰਘ ਵਰਗਾ ਨਹੀਂ ਬਣਨਾ, ਅਸੀਂ ਵਿਸ਼ਵਾਸ਼ਘਾਤੀ ਨਹੀਂ ਬਣਨਾ।" ਇਨ੍ਹਾਂ ਕਹਿ ਕੇ ਉਨ੍ਹਾਂ ਨੇ ਵਿਦਿਆਰਥੀਆਂ ਵੱਲ ਵੇਖਿਆ, ਦੋਵੇਂ ਹੱਥ ਜੋੜ ਕੇ ਖਿਮਾਯਾਚਿਕਾ ਕੀਤੀ। ਉਦੋਂ ਪ੍ਰੋ. ਸਾਹਿਬ ਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਸਨ। ਸਭ ਵਿਦਿਆਰਥੀ ਬਾਹਰ ਵੱਲ ਨੂੰ ਚਲੇ ਗਏ। ਇਕਲਾ ਜਨਕ ਰਾਜ ਹੀ ਉਨ੍ਹਾਂ ਪਾਸ ਰਹਿ ਗਿਆ, ਪਰ ਥੋੜੀ ਦੇਰ ਬਾਅਦ ਜਨਕ ਰਾਜ ਵੀ ਭੱਜ ਕੇ ਮੁੰਡਿਆਂ ਪਾਸ ਆ ਗਿਆ। ਉਹ ਰੋ ਰਿਹਾ ਸੀ। ਉਸ ਨੇ ਕਿਹਾ ਪ੍ਰੋਫੈਸਰ ਸਾਹਿਬ ਨਹੀਂ ਰਹੇ ਤੇ ਭਬਕ ਕੇ ਰੋਣ ਲੱਗ ਪਿਆ।

— 0 —

9417924009

# ਜੀਵਨ ਦਰਸ਼ਨ ਅਤੇ ਬਾਣੀ ਰਚਨਾ : ਸ੍ਰੀ ਗੁਰੂ ਅੰਗਦ ਦੇਵ ਜੀ

-ਡਾ. ਰਛਪਾਲ ਸਿੰਘ

ਅਕਾਲ ਪੁਰਖ ਸਦੀਵੀ ਅਟੱਲ ਹੈ। ਅਮਰ ਹੈ, ਨਾਂ ਘਟਦਾ ਹੈ, ਨਾਂ ਵੱਧਦਾ ਹੈ, ਨਿਰਭਉ ਹੈ, ਅਜੂਨੀ ਹੈ। ਇਸ ਸਲਾਮਤ ਨਿਰੰਕਾਰ ਦਾ ਹੁਕਮ ਵੀ ਅਟੱਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਾਰ ਜਿਥੇ "ਜਪੁ" ਅਰਥਾਤ ਸਿਮਰਨ (ਨਾਮ ਸਿਮਰਨ) ਤੇ ਪ੍ਰਾਰੰਭ ਹੁੰਦਾ ਹੈ, ਉਥੇ ਉਸ "ਹੁਕਮੀ" ਦਾ "ਹੁਕਮ" ਵੀ ਨਾਲ ਹੀ ਚਲਦਾ ਹੈ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿੱਚ ਹੀ ਗੁਰੂ ਜੀ ਨੇ "ਸਚਿਆਰ" ਬਣਨ ਅਤੇ "ਕੂੜ ਦੀ ਪਾਲ" ਤੋ ਬਚਣ ਲਈ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ"।। ਦੇ ਪਾਵਨ ਬਚਨਾਂ ਨਾਲ ਪ੍ਰਾਰੰਭ ਕਰਕੇ ਫਿਰ "ਹੁਕਮੀ" ਦੇ "ਹੁਕਮ" ਦੇ ਵਿਸਤ੍ਰਿਤ ਪਸਾਰੇ ਬਾਰੇ ਜਾਣਕਾਰੀ ਬਖਸ਼ਿਸ਼ ਕੀਤੀ ਹੈ। ਸਾਰੀ ਸ੍ਰਿਸ਼ਟੀ ਹੁਕਮ ਤੇ ਹੀ ਉਤਪੰਨ ਹੋਈ ਹੈ। ਇਹ ਅਕੱਥ ਹੈ। ਸਾਰੇ ਜੀਵ - ਜੰਤੂ ਬਨਸਪਤੀ ਆਦਿ ਪ੍ਰਭੂ - ਹੁਕਮ ਵਿੱਚ ਹੀ ਹਨ। ਹੁਕਮ ਵਿੱਚ ਹੀ ਮਨੁੱਖ ਉਤਮ ਅਤੇ ਨੀਚ ਹਨ। ਹੁਕਮ ਵਿੱਚ ਹੀ ਉਸ ਦੀਆਂ ਵਡਿਆਈਆਂ ਹਨ। ਮਨੁੱਖੀ - ਜੀਵਨ ਵਿੱਚ ਆਉਣ ਵਾਲੇ ਸਾਰੇ ਦੁੱਖ ਅਤੇ ਸੁੱਖ ਵੀ ਦਾਤੇ ਦੇ ਹੁਕਮ ਅਨੁਸਾਰ ਹੀ ਹਨ। ਇੱਕ ਅਜਿਹੇ ਵਿਅਕਤੀ ਹਨ, ਜਿਨ੍ਹਾਂ ਉਤੇ ਉਸਦੀ ਮਿਹਰ ਹੁੰਦੀ ਹੈ, ਜਿਨ੍ਹਾਂ ਨੂੰ ਬਖਸ਼ਿਸ਼ਾਂ ਦੇ ਖੁਲ੍ਹੇ ਗੱਫੇ ਦੇ ਕੇ ਨਿਹਾਲੋ -ਨਿਹਾਲ ਕਰ ਦਿੰਦਾ ਹੈ ਅਤੇ ਇਕ ਅਜਿਹੇ ਵੀ ਹਨ, ਜਿਹੜੇ ਜਨਮਾਂ - ਜਨਮਾਂ ਵਿੱਚ ਭਟਕਦੇ ਫਿਰਦੇ ਹਨ। ਅਕਾਲ ਪੁਰਖ ਦੇ ਹੁਕਮ ਵਿਚ ਹੀ ਸਭ ਕੁਝ ਹੈ, ਉਸ ਦੇ ਹੁਕਮ ਤੋ ਬਗੈਰ ਤਿੰਨਾਂ ਲੋਕਾਂ ਵਿੱਚ ਕੁਝ ਵੀ ਨਹੀਂ ਹੈ। ਜਿਸ ਮਨੁਖ ਤੇ ਉਹ ਆਪ ਮਿਹਰ ਕਰੇ, ਤਰਸ ਕਰੇ ਅਤੇ ਆਪਣੇ ਹੁਕਮ ਮੰਨਣ ਦੀ ਸੋਝੀ ਬਖਸ਼ ਕੇ ਹੁਕਮ ਮਨਾ ਲਵੇ, ਉਹੀ ਮਨੁੱਖ ਸਫਲ ਹੈ, ਓਹੀ ਮਨੁੱਖ ਧੰਨ ਹੈ। ਕੂੜ ਅਤੇ ਹਉਮੈਂ ਦੇ ਪਸਾਰੇ ਤੋਂ ਕੇਵਲ ਉਹੀ ਮਨੁੱਖ ਬਚ ਸਕਦਾ ਹੈ, ਜਿਸ ਉਤੇ ਉਸ ਦੀ ਬਖਸ਼ਿਸ਼ ਹੋਵੇ। ਮਨੁੱਖੀ ਦਿਲ - ਦਿਮਾਗ ਦੀਆਂ ਚਤੁਰਾਈਆਂ ਸਭ ਨਿਸਫਲ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੂਜੇ ਜੋਤਿ - ਸਰੂਪ ਧੰਨ -ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਜਿਨ੍ਹਾਂ ਨੇ ਗੁਰੂ - ਹੁਕਮਾਂ ਨੂੰ ਪਛਾਣਿਆਂ, ਸੁਣਿਆਂ, ਮੰਨਿਆਂ ਅਤੇ ਆਪਣੇ ਮਨ ਵਿੱਚ ਇਸ ਦੀ ਪ੍ਰਪੱਕਤਾ ਬਣਾਈ ਰੱਖੀ। ਗੁਰੂ - ਹੁਕਮ ਪ੍ਰਾਪਤ ਕਰਕੇ, ਆਪ ਜੀ ਨੇ ਆਪਣਾ ਸਭ ਕੁਝ, ਤਨ, ਮਨ, ਧਨ ਸਭ ਆਪਣੇ ਗੁਰੂ ਨੂੰ ਅਰਪਣ ਕਰ ਦਿੱਤਾ। ਆਪਣੀ ਮੱਤ ਛੱਡ ਕੇ, ਗੁਰੂ ਦੀ ਮੱਤ (ਹੁਕਮ) ਅਨੁਸਾਰ ਸਮੁੱਚਾ ਜੀਵਨ ਜੀਵਿਆ। ਅਜਿਹੇ ਸਮਰੱਥ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ - ਮੰਨਣ ਦੀ ਉਦਾਹਰਣ, ਕੇਵਲ ਆਪਣੀ ਮਿਸਾਲ ਆਪ ਹੀ ਹੈ। ਜਿੰਨਾ ਚਿਰ ਆਪ "ਭਾਈ ਲਹਿਣਾ ਜੀ" ਦੇ ਰੂਪ ਵਿਚ ਰਹੇ, ਉਹ ਜੀਵਨ ਹੋਰ ਸੀ। ਮਨ ਅਸ਼ਾਂਤ ਸੀ, ਕਚਿਆਈ ਸੀ। ਪਰ ਨਿਰੰਕਾਰੀ ਜੋਤ ਗੁਰੂ ਨਾਨਕ ਦੇਵ ਜੀ ਦੀ ਪਾਵਨ ਪਾਰਸ - ਛੂਹ ਨੇ ਆਪ ਜੀ ਨੂੰ "ਲਹਿਣਾ" ਤੋਂ "ਸ੍ਰੀ ਗੁਰੂ ਅੰਗਦ ਜੀ" ਬਣਾ ਦਿੱਤਾ। ਗੁਰੂ - ਸੇਵਕ ਹੁਕਮ ਮੰਨ ਕੇ, ਗੁਰੂ - ਰੂਪ ਹੋ ਗਿਆ। ਦੋਵਾਂ (ਗੁਰੂ - ਚੇਲੇ) ਵਿੱਚ ਰਤੀ ਭਰ ਵੀ ਫਰਕ ਨਾਂ ਰਿਹਾ। ਇਹ ਸਭ ਗੁਰੂ - ਹੁਕਮ ਮੰਨਣ ਦੀ ਹੀ ਕਰਾਮਾਤ ਸੀ।

ਤਨ ਮਨ ਧਨ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ । (ਅੰਗ 918)

ਜਿਥੇ ਵਾਸਤਵ ਹੁਕਮ ਮੰਨਣ ਦੀ ਗੱਲ ਆ ਜਾਂਦੀ ਹੈ, ਉਥੇ ਸਵੈ - ਇੱਛਾ ਜਾਂ ਹਾਨ - ਲਾਭ ਦੀਆਂ ਗੱਲਾਂ ਦੂਰ ਹੋ ਜਾਂਦੀਆਂ ਹਨ। ਉਦਾਹਰਨ ਵਜੋਂ ਗੁਰੂ ਅੰਗਦ ਦੇਵ ਜੀ ਦਵਾਰਾ, ਗੁਰੂ - ਹੁਕਮ ਕਮਾਉਣ ਦੀਆਂ ਕੁਝ ਕੁ ਵੰਨਗੀ ਮਾਤਰ ਘਟਨਾਂਵਾਂ ਪ੍ਰਸਤੁਤ ਹਨ :-

1) ਜਦੋਂ ਭਾਈ ਲਹਿਣਾ ਜੀ ਨੇ ਬਹੁਤ ਕੀਮਤੀ, ਵਧੀਆਂ, ਬਸਤਰ ਪਹਿਨੇ ਹੋਏ ਸਨ, ਉਸ ਸਮੇ ਪੂਰੇ ਗੁਰੂ ਦਾ ਹੁਕਮ ਮਿਲਣ ਦੀ ਹੀ ਦੇਰ ਸੀ, ਭਾਈ ਲਹਿਣਾ ਜੀ ਨੇ ਝੋਨੇ ਦੇ ਖੇਤਾਂ ਵਿਚੋਂ ਚਿੱਕੜ ਦੇ ਗੰਦੇ ਪਾਣੀ ਨਾਲ ਚੋਂਦੀਆਂ, ਨਦੀਨਾਂ ਦੀਆਂ ਪੰਡਾਂ, ਸਿਰ ਉਤੇ ਚੁੱਕ ਚੁੱਕ ਕੇ ਬਾਹਰ ਕੱਢੀਆਂ ਤੇ ਆਪਣੇ ਮਨ ਵਿੱਚ ਰਤੀ ਭਰ ਵੀ "ਹਉ" ਨਾ ਆਉਣ ਦਿਤੀ। ਗੁਰੂ ਹੁਕਮ ਵਿਚ ਮਨ ਦੀ ਪ੍ਰਸੰਨਤਾ ਪ੍ਰਾਪਤ ਕੀਤੀ।

2) ਚਿੱਕੜ ਵਿੱਚ ਗੁਰੂ ਜੀ ਨੇ ਕਟੋਰਾ (ਕੌਲੀ) ਸੁੱਟ ਦਿਤੀ ਤੇ ਭਾਈ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਉਹ ਇਸ ਕਟੋਰੇ ਨੂੰ ਬਾਹਰ ਕੱਢ ਕੇ ਲਿਆਵੇ। ਸੇਵਕ ਨੇ ਔਖ ਦੇ ਦੌਰ ਵਿਚ ਗੰਦਗੀ ਵਿਚੋਂ ਕਟੋਰਾ ਕੱਢ ਕੇ ਗੁਰੂ - ਹੁਕਮ ਮੰਨਣ ਦੀ ਬਖਸ਼ਿਸ਼ ਪ੍ਰਾਪਤ ਕੀਤੀ।

3) ਜਦੋਂ ਕਰਤਾਰਪੁਰ ਦੀ ਧਰਮਸਾਲਾ ਵਿਚੋ ਮਰੀ ਹੋਈ ਚੂਹੀ ਕੱਢ ਕੇ ਬਾਹਰ ਸੁੱਟਣ ਦਾ ਹੁਕਮ ਮਿਲਿਆ, ਭਾਈ

ਲਹਿਣਾ ਜੀ ਨੇ ਤੁਰੰਤ ਹੁਕਮ ਮੰਨਿਆ। ਜਦੋਂ ਕਿ ਇਹ ਕੰਮ ਗੁਰੂ - ਪੁੱਤਰਾਂ ਨੇ ਕਰਨ ਤੋ ਨਾਂਹ ਨੁੱਕਰ ਕਰ ਦਿਤੀ ਸੀ ਕਿ ਮਰੀ ਚੂਹੀ ਫੜ ਕੇ ਬਾਹਰ ਸੁੱਟਣਾ ਅਖੌਤੀ ਨੀਚ (ਨੌਕਰਾਂ) ਦਾ ਕੰਮ ਹੈ।

4) ਰਾਤ ਸਮੇਂ ਗੁਰੂ ਜੀ ਨੇ ਪੁੱਤਰਾਂ ਸਮੇਤ ਹੋਰ ਸਿੱਖਾਂ ਨੂੰ ਪੁੱਛਿਆ ਕਿ "ਰਾਤ ਕਿੰਨੀ ਲੰਘ ਗਈ ਹੈ ਤੇ ਕਿੰਨੀ ਕੁ ਰਹਿੰਦੀ ਹੈ"? ਸਭ ਨੇ ਆਪਣੀ ਆਪਣੀ ਮੱਤ ਅਨੁਸਾਰ ਕਿਸੇ ਨੇ "ਪਹਿਰ ਰਾਤ ਗਈ" ਕਿਹਾ, ਕਿਸੇ ਨੇ "ਅੱਧੀ ਰਾਤ ਬੀਤ ਗਈ" ਕਿਹਾ ਪਰ ਭਾਈ ਲਹਿਣਾ ਜੀ ਦਾ ਉੱਤਰ ਵੱਖਰਾ ਹੀ ਸੀ "ਸਤਿਗੁਰੂ ਜੀ ! ਤੇਰੇ ਭਾਣੇ ਵਿੱਚ ਜਿੰਨੀ ਰਾਤ ਬੀਤਣੀ ਸੀ ਬੀਤ ਗਈ, ਅਤੇ ਜਿਨੀ ਰਾਤ ਤੇਰੇ ਭਾਣੇ ਵਿੱਚ ਰਹਿੰਦੀ ਹੈ, ਉਹ ਅਜੇ ਬਾਕੀ ਹੈ ਜੀ"।

5) ਪੋਹ ਮਾਘ ਦੀ ਅਤਿ - ਠੰਡੀ ਕਾਲੀ ਰਾਤ ਨੂੰ ਗੁਰੂ ਜੀ ਨੇ ਸਿੱਖਾਂ/ਪੁੱਤਰਾਂ ਨੂੰ ਹੁਕਮ ਕੀਤਾ ਕਿ ਢੱਠੀ ਹੋਈ ਕੰਧ ਉਸਾਰੋ"। ਸਭ ਨੇ ਠੰਡ ਅਤੇ ਰਾਤ ਕਾਰਨ ਨਾਂਹ ਨੁੱਕਰ ਕੀਤੀ ਪਰ ਭਾਈ ਲਹਿਣਾ ਜੀ ਧੰਨ ਹਨ, ਜਿਨ੍ਹਾਂ ਨੇ ਗੁਰੂ ਹੁਕਮ ਮਿਲਦਿਆਂ ਹੀ, ਅੱਧੀ ਰਾਤ ਨੂੰ ਹੀ ਕੰਧ ਉਸਾਰੀ ਸ਼ੁਰੂ ਕਰ ਦਿੱਤੀ।

6) ਅੱਧੀ ਰਾਤ ਨੂੰ ਗੁਰੂ ਜੀ ਨੇ ਬਸਤਰ ਧੋ ਕੇ ਲਿਆਉਣ ਦਾ ਹੁਕਮ ਕੀਤਾ। ਨੀਂਦ ਅਤੇ ਰਾਤ ਕਾਰਨ, ਬਾਕੀ ਸਭ ਨੇ ਕਈ ਬਹਾਨੇ ਲਗਾਏ, ਪਰ ਭਾਈ ਲਹਿਣਾਂ ਜੀ ਨੇ, ਆਪਣੇ ਮਾਲਕ ਦਾ ਹੁਕਮ ਮਿਲਦੇ ਸਾਰ ਹੀ, ਰਾਤ ਵੇਲੇ ਹੀ ਬਸਤਰ ਧੋ ਕੇ ਲਿਆਂਦੇ।

7) ਜੰਗਲ ਵਿੱਚ ਵੀਰਾਨ ਥਾਂ ਤੇ ਇੱਕ ਮੁਰਦਾ ਪਿਆ ਸੀ। ਗੁਰੂ ਜੀ ਨੇ ਸਿੱਖਾਂ ਨੂੰ ਮੁਰਦਾ ਖਾਣ ਦਾ ਹੁਕਮ ਕੀਤਾ। ਸਭ ਨੇ ਝਿਜਕ ਅਤੇ ਨਾਂਹ - ਨੁੱਕਰ ਕੀਤੀ ਪਰ ਭਾਈ ਲਹਿਣਾ ਜੀ ਝੱਟ - ਪੱਟ ਮੁਰਦਾ ਖਾਣ ਲਈ ਤਿਆਰ ਹੋ ਗਏ ਤੇ ਹੱਥ ਜੋੜ ਕੇ ਬੇਨਤੀ ਕੀਤੀ "ਗੁਰੂ ਜੀ ਕਿਹੜੇ ਪਾਸਿਓਂ ਖਾਵਾਂ, ਸਿਰ ਵੱਲੋਂ ਕਿ ਪੈਰਾਂ ਵਲੋਂ ਜੀ"?

ਏਥੇ ਹੀ ਬਸ ਨਹੀਂ ਭਾਈ ਲਹਿਣਾ ਜੀ ਦੇ ਹਰ ਸੁਵਾਸ - ਗਿਰਾਸ ਵਿੱਚ "ਗੁਰੂ - ਨਾਮ" ਵੱਸਿਆ ਹੋਇਆ ਸੀ। ਨਾਮ - ਸਿਮਰਨ ਤਾਂ ਉਨ੍ਹਾਂ ਦੇ ਜਾਗਦਿਆਂ, ਸੁਤਿਆਂ, ਸੇਵਾ ਕਰਦਿਆਂ ਹਰ ਦਮ ਚਲਦਾ ਹੀ ਰਹਿੰਦਾ ਸੀ। ਨਾਮ - ਸਿਮਰਨ, ਗੁਰਬਾਣੀ ਅਤੇ ਗੁਰੂ ਹੁਕਮ ਹੀ ਉਨ੍ਹਾਂ ਦੀ ਜਿੰਦ ਜਾਨ ਸੀ। ਇਸ ਤੋ ਬਿਨਾਂ ਸਭ ਪ੍ਰਕਾਰੀ ਵਿਕਾਰ ਅਤੇ ਵੱਡਾ ਰੋਗ "ਹਉਮੈਂ" ਤਾਂ ਉਨ੍ਹਾਂ ਨੇ ਚਕਨਾਂਚੂਰ ਕਰਕੇ, ਉਨ੍ਹਾਂ ਦਾ ਨਾਮੋ - ਨਿਸ਼ਾਨ ਹੀ ਮਿਟਾ ਦਿਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਸਭ ਕਸਵੱਟੀਆਂ ਲਾ ਲਾ ਕੇ ਪਰਖ ਲਿਆਂ ਤੇ ਵੇਖਿਆ ਕਿ ਭਾਈ ਲਹਿਣਾ ਹੁਣ "ਸੰਪੂਰਨ" ਹੋ ਗਿਆ ਹੈ, ਗੁਰੂ ਜੀ ਅਤਿ - ਪ੍ਰਸੰਨ ਹੋਏ। ਭਾਈ ਲਹਿਣਾ ਵਿਚੋਂ ਮਨਮਤਿ ਤਾਂ ਬਿਲਕੁਲ ਖਤਮ ਹੀ ਹੋ ਚੁੱਕੀ ਸੀ ਅਤੇ ਗੁਰੂ ਮਤਿ ਹੀ ਉਨ੍ਹਾਂ ਦਾ ਸਾਹ ਅਤੇ ਜਾਨ ਸੀ। ਸਰਬ ਕਲਾ ਸਮਰੱਥ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾਂ ਜੀ ਦੀ ਘਾਲਣਾਂ (ਹਕੁਮ - ਮੰਨਣ) ਤੇ ਏਨੇ ਤਰੁੱਠੇ ਕਿ ਉਨ੍ਹਾਂ ਨੇ ਸੇਵਕ ਨੂੰ ਘੁੱਟ ਕੇ ਗਲਵਕੜੀ ਵਿਚ ਲੈ ਲਿਆ, ਅਥਾਹ ਪਿਆਰ ਕੀਤਾ, ਜਿਵੇਂ ਪਿਤਾ ਆਪਣੇ ਅਤਿ - ਪਿਆਰੇ ਲਾਡਲੇ ਪੁੱਤਰ ਨੂੰ ਕਰਦਾ ਹੈ। ਗੁਰੂ ਜੀ ਨੇ ਭਾਈ ਲਹਿਣਾ ਦੀ ਪਿੱਠ ਤੇ ਥਾਪੀ ਦਿੱਤੀ ਤੇ ਰੱਬੀ ਬਖਸਿਸ਼ਾਂ ਦੇ ਸਭ ਭੰਡਾਰੇ ਉਨ੍ਹਾਂ ਦੇ ਹਵਾਲੇ ਕਰ ਦਿੱਤੇ। ਅੰਗ ਨਾਲ ਲਾ ਕੇ, ਭਾਈ ਲਹਿਣੇ ਨੂੰ "ਗੁਰੂ ਅੰਗਦ" ਬਣਾ ਦਿੱਤਾ। ਗੁਰਿਆਈ ਬਖ਼ਸ਼ ਦਿੱਤੀ। ਆਪਣੀ ਜੋਤਿ ਭਾਈ ਲਹਿਣਾ ਜੀ ਵਿੱਚ ਰੱਖ ਦਿੱਤੀ। ਨਿੰਰਕਾਰੀ ਗੁਰੂ ਬਾਬੇ ਨੇ ਆਪਣੇ ਸੇਵਕ ਦੇ ਅੱਗੇ ਸੀਸ ਨਿਵਾ ਕੇ ਮੱਥਾ ਟੇਕਿਆ ਤੇ ਆਪਣੀ ਬਾਣੀ (ਪੋਥੀ) ਵੀ ਉਸੇ ਨੂੰ ਸੌਂਪ ਦਿੱਤੀ।

ਇਹ ਕੋਈ ਛੋਟੀ ਜਿਹੀ ਗੱਲ ਨਹੀ ਸੀ। ਗੱਲਾਂ ਚੁਤਰਾਈਆਂ ਤੇ ਚੌਧਰਾਂ ਨਾਲ ਤਾਂ ਸਾਰੇ ਵੱਡੇ ਬਣਦੇ ਹਨ। ਪਰ "ਤਖਤੇ ਰਾਜਾ ਸੋ ਬਹੇ ਜਿ ਤਖਤੇ ਲਾਇਕ ਹੋਈ"।। ਗੁਰਮਤਿ ਦੇ ਅਟੱਲ ਕਥਨ ਅਨੁਸਾਰ "ਗੁਰੂ - ਹੁਕਮ" ਮੰਨਣ ਵਿਚ ਹੀ ਸਭ ਵਡਿਆਈਆਂ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂਤਾ ਗੱਦੀ ਦੀ ਰੱਬੀ ਦਾਤ ਪ੍ਰਾਪਤ ਕਰਕੇ, ਫਿਰ ਵੀ ਰਹਿੰਦੀ ਆਯੂ "ਗੁਰੂ - ਹੁਕਮ" ਵਿਚ ਹੀ ਲਗਾਈ। ਲੰਗਰ ਅਤੇ ਪੰਗਤ ਦੀ ਮਰਿਯਾਦਾ ਕਾਇਮ ਰੱਖੀ। ਨਾਮ - ਗੁਰਬਾਣੀ ਅਭਿਆਸ ਲਈ "ਸਤਿਸੰਗਤ" ਦਾ ਜੋੜ - ਮੇਲਾ ਨਿਰੰਤਰ ਬਣਾਈ ਰੱਖਿਆ। ਗੁਰਮੁਖੀ ਲਿੱਪੀ ਨੂੰ ਪ੍ਰਚਾਰਨ ਤੇ ਪ੍ਰਸਾਰਨ ਹਿੱਤ ਸ਼ਲਾਘਾਯੋਗ ਕਾਰਜ ਕੀਤੇ। ਨੌਜਵਾਨ ਬੱਚਿਆਂ ਦੇ ਅਖਾੜੇ ਲਗਾਕੇ, ਮਾਨਸਿਕ ਤੰਦਰੁਸਤੀ ਦੇ ਨਾਲ - ਨਾਲ, ਸਰੀਰਕ ਅਰੋਗਤਾ ਲਈ ਪ੍ਰਯਤਨ ਕਰਦੇ। ਸ਼ੇਰ ਸ਼ਾਹ ਸੂਰੀ ਤੋ ਮਾਰ ਖਾ ਕੇ ਜਦ ਹਮਾਯੂੰ ਗੁਰੂ ਦਰਸ਼ਨਾਂ ਲਈ ਆਇਆ ਤਾਂ ਗੁਰੂ ਜੀ ਨੇ ਹਮਾਯੂੰ ਬਾਦਸ਼ਾਹ ਵੱਲ ਧਿਆਨ ਨਾ ਦਿੱਤਾ। ਜਦ ਹਮਾਯੂੰ ਆਪਣੀ ਹੇਠੀ ਜਾਣ ਕੇ ਗੁਰੂ ਜੀ ਉਪਰ ਤਲਵਾਰ ਉਠਾਉਣ ਲੱਗਾ ਤਾਂ ਸ਼ਾਂਤ ਚਿੱਤ, ਨਿਰਭਉ ਗੁਰੂ ਜੀ ਨੇ ਮੁਸਕਰਾਉਂਦੇ ਹੋਏ ਕਿਹਾ "ਜਿਹੜੀ ਤਲਵਾਰ ਫਕੀਰਾਂ ਉਤੇ ਚਲਾਉਣ ਲਈ ਕੱਢੀ ਜਾ ਰਹੀ ਹੈ, ਇਹ ਸ਼ੇਰ ਸ਼ਾਹ ਸੂਰੀ ਵੇਲੇ ਕਿਥੇ ਸੀ"? ਹਮਾਯੂੰ ਨੇ ਗਲਤੀ ਦੀ ਮੁਆਫੀ ਮੰਗੀ ਤੇ ਸਤਿਕਾਰ ਸਹਿਤ ਗੁਰੂ ਜੀ ਨੂੰ ਨਮਸ਼ਕਾਰ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦੀ

ਜ਼ਿੰਮੇਵਾਰੀ ਲਗਭਗ 13 ਸਾਲ ਨਿਭਾਈ ਅਤੇ ਆਪਣੀ ਬਾਣੀ ਵਿੱਚ, "ਗੁਰੂ - ਹੁਕਮ" ਮੰਨਣ ਅਤੇ "ਗੁਰੂ ਹੁਕਮ" ਦੀ ਸਰਵ ਉਚੱਤਾ ਸਬੰਧੀ ਅਨੇਕ ਉਦਾਹਰਣਾਂ ਪ੍ਰਸਤੁਤ ਕੀਤੀਆਂ। ਜਿਨ੍ਹਾਂ ਦੀਆਂ ਵੰਨਗੀ ਮਾਤਰ ਉਦਾਹਰਣਾਂ ਪੇਸ਼ ਹਨ :-

ਸਮੁੱਚੀ ਜ਼ਿੰਦਗੀ ਦੇ ਸਾਰ ਤੱਤ ਵੱਜੋਂ ਗੁਰੂ ਅੰਗਦ ਦੇਵ ਜੀ ਨੇ ਪ੍ਰਥਮ ਰੂਪ ਵਿੱਚ ਪੂਰੇ ਗੁਰੂ ਦੀ ਲੋੜ ਤੇ ਜ਼ੋਰ ਦਿੱਤਾ ਹੈ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ : ਅੰਗ 462)*

ਗੁਰੂ ਜੀ ਅਨੁਸਾਰ ਸਾਰਾ ਸੰਸਾਰ, ਸੱਚੇ ਪਾਤਸ਼ਾਹ ਦੀ ਕੋਠੜੀ (ਮੰਦਰ) ਉਸੇ ਦਾ ਹੁਕਮ ਹੀ ਹੈ, ਕਿਸੇ ਨੂੰ ਆਪਣੇ ਹੁਕਮ ਵਿੱਚ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਕਿਸੇ ਨੂੰ ਆਪਣੇ ਹੁਕਮ ਵਿਚ ਹੀ ਪਰ੍ਹੇ ਪਰ੍ਹੇ ਰੱਖਦਾ ਹੈ।

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥

*(ਅੰਗ : 462)*

ਸੇਵਕ ਦਾ ਕਰਤਵ ਹੈ ਕਿ ਉਹ ਪੂਰੇ ਗੁਰੂ ਨੂੰ ਪੂਰਾ ਕਰਕੇ ਹੀ ਜਾਣੇ। ਉਸ ਉਤੇ ਰਤੀ ਭਰ ਵੀ ਸ਼ੰਕਾ ਨਾ ਰੱਖੇ। ਜੇ ਕਰ ਸੇਵਕ ਗੁਰੂ ਨੂੰ ਨਮਸਕਾਰ ਵੀ ਕਰੇ ਤੇ ਹੁਕਮ ਵੀ ਨਾਂ ਮੰਨੇ (ਮਨਮਰਜੀ ਕਰੇ) ਤਾਂ ਉਹ ਸੇਵਾ ਵਿਅਰਥ ਹੈ।

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥

*(ਅੰਗ : 465)*

ਜੇਕਰ ਸੇਵਕ ਨੇ ਕੁਝ ਪ੍ਰਾਪਤ ਕਰਨਾਂ ਹੈ ਤਾਂ ਆਪਣਾ ਆਪ ਗਵਾ ਕੇ, ਸੇਵਾ ਕਰੇ। ਜਿਸ ਦੀ ਸੇਵਾ ਕਰੇ, ਉਸ ਨਾਲ ਤਨ, ਮਨ ਤੇ ਧਨ ਕਰਕੇ ਸਦੀਵੀ ਜੁੜਿਆ ਰਹੇ। ਉਸ ਦੇ ਹਰ ਹੁਕਮ ਵਿੱਚ ਆਪਣੀ ਰਜਾ ਰੱਖੇ। ਤਾਂ ਹੀ ਉਸ ਦੇ ਦਰ ਤੇ ਪ੍ਰਵਾਨ ਹੋ ਸਕਦਾ ਹੈ।

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥

(ਅੰਗ : 465)

ਸ੍ਰੀ ਗੁਰੂ ਅੰਗਦ ਦੇਵ ਜੀ ਅਨੁਸਾਰ ਸੇਵਕ ਤਾਂ ਸੇਵਕ ਹੀ ਹੈ, ਉਹ ਗੁਰੂ ਨੂੰ ਕੋਈ ਹੁਕਮ ਨਹੀਂ ਕਰ ਸਕਦਾ, ਜੇਕਰ ਗੁਰੂ ਤੋਂ ਕੁਝ ਪ੍ਰਾਪਤ ਕਰਨਾਂ ਹੈ ਤਾਂ ਉਸ ਅੱਗੇ ਕੇਵਲ ਤੇ ਕੇਵਲ ਅਰਦਾਸ ਹੀ ਇੱਕ ਮਾਤਰ ਸਾਧਨ ਹੈ। ਜਿਸ ਦੀ ਅਰਦਾਸ ਗੁਰੂ ਜੀ ਦੇ ਦਰ ਤੇ ਪ੍ਰਵਾਨ ਹੋ ਜਾਵੇ, ਉਸ ਜਨੰ ਨੂੰ ਹੀ ਲੋਕ ਤੇ ਪ੍ਰਲੋਕ ਵਿੱਚ "ਸ਼ਾਬਾਸ਼" ਮਿਲਦੀ ਹੈ। ਸੇਵਕ ਵੀ ਐਸਾ ਹੋਵੇ ਕਿ ਆਪਣੇ ਗੁਰੂ ਵਿੱਚ ਹੀ ਸਮਾ ਜਾਵੇ, ਆਪਣੀ ਹੋਂਦ ਕਦੇ ਵੀ ਨਾ ਜਣਾਵੇ।

ਗੁਰੂ ਸਾਹਿਬ ਦਾ ਪਾਵਨ ਬਚਨ ਹੈ ਕਿ ਸੇਵਕ ਦੇ ਵੱਸ ਵਿੱਚ ਵੀ ਕੀ ਹੈ? ਕਿ ਉਹ ਗੁਰੂ - ਹੁਕਮ ਦੀ ਕਮਾਈ ਕਰ ਸਕੇ। ਸਭ ਕੁਛ ਤਾਂ ਸਾਹਿਬ ਦੇ ਹੱਥ ਵਿੱਚ ਹੈ। ਜੇਕਰ ਸਾਹਿਬ ਦਇਆਲ ਹੋਵੇ, ਕਿਰਪਾ ਕਰੇ ਤਾਂ ਆਪਣੇ ਸੇਵਕ ਨੂੰ ਆਪਣਾ ਹੁਕਮ ਮੰਨਣ ਤੇ ਕਮਾਉਣ ਦੀ ਸਮਰਥਾ ਬਖਸ਼ੇ। ਤੇ ਉਹ ਹੁਕਮ, ਗੁਰੂ - ਦਰ ਤੇ ਪ੍ਰਵਾਨ ਹੋ ਜਾਵੇ ਤਾਂ ਕਿਤੇ ਉਸ ਖਸਮ ਦੇ ਦਰ ਘਰ ਦੀ ਸੋਝੀ ਆਉਂਦੀ ਹੈ। ਦਰ ਅਸਲ ਇਹੀ ਕਠਿਨ ਮਾਰਗ ਹੈ "ਖੰਨਿਆਹੁ ਤਿੱਖੀ ਵਾਲਹੁੰ ਨਿੱਕੀ" ਵਾਲਾ। ਗੁਰੂ ਜੀ ਦਾ ਪਾਵਨ ਬਚਨ ਹੈ :-

ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥ ਸੋ ਸੇਵਕੁ ਸੇਵਾ ਕਰੇ ਜਿਸਨੋ ਹੁਕਮੁ ਮਨਾਇਸੀ ॥ ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥ *(ਅੰਗ : 464)*

ਬਾਣੀ - ਰਚਨਾਂ :-

---

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 63 ਸਲੋਕ ਸ਼ਾਮਲ ਹਨ। ਇਹ ਸਾਰੇ ਸਲੋਕ ਭਾਵਾਂ ਦੀ ਸਪਸ਼ਟਤਾ ਲਈ "ਵਾਰਾਂ" ਦੇ ਅੰਤਰਗਤ ਹੀ ਦਰਜ ਹਨ। ਇਨ੍ਹਾਂ ਸਲੋਕਾਂ ਦਾ ਵੇਰਵਾ ਇਸ ਪ੍ਰਕਾਰ ਹੈ :-

1) ਵਾਰ ਮਾਝ (ਮਹਲਾ ਪਹਿਲਾ) ਵਿੱਚ 12 ਸਲੋਕ।
2) ਵਾਰ ਆਸਾ (ਮਹਲਾ ਪਹਿਲਾ) ਵਿੱਚ 15 ਸਲੋਕ।
3) ਵਾਰ ਮਲਾਰ (ਮਹਲਾ ਪਹਿਲਾ) ਵਿੱਚ 5 ਸਲੋਕ।
4) ਵਾਰ ਸੂਹੀ (ਮਹਲਾ ਤੀਜਾ) ਵਿੱਚ 11 ਸਲੋਕ।
5) ਵਾਰ ਰਾਮਕਲੀ (ਮਹਲਾ ਤੀਜਾ) ਵਿੱਚ 7 ਸਲੋਕ।
6) ਵਾਰ ਸੋਰਠ (ਮਹਲਾ ਚੌਥਾ) ਵਿੱਚ 1 ਸਲੋਕ।
7) ਵਾਰ ਸਾਰੰਗ (ਮਹਲਾ ਚੌਥਾ) ਵਿੱਚ 9 ਸਲੋਕ।
8) ਵਾਰ ਸਿਰੀਰਾਗ (ਮਹਲਾ ਚੌਥਾ) ਵਿੱਚ 2 ਸਲੋਕ।
9) ਵਾਰ ਮਾਰੂ (ਮਹਲਾ ਤੀਜਾ) ਵਿੱਚ 1 ਸਲੋਕ।

----- 0 -----

# ਸੀਸ ਤਲੀ 'ਤੇ ਧਰ ਕੇ ਲੜਨ ਵਾਲੇ ਸ਼ਹੀਦ ਬਾਬਾ ਦੀਪ ਸਿੰਘ ਜੀ

*ਰਮੇਸ਼ ਬੱਗਾ ਚੋਹਲਾ*

ਸ਼ਹੀਦ ਉਸ ਕੌਮ ਦਾ ਸਰਮਾਇਆ ਅਤੇ ਉਸ ਮਿੱਟੀ ਦਾ ਮਾਣ ਹੁੰਦੇ ਹਨ, ਜਿਸ ਵਿੱਚ ਉਨ੍ਹਾਂ ਦਾ ਜਨਮ ਹੁੰਦਾ ਹੈ। ਉਹ ਕੌਮਾਂ ਵੀ ਧੰਨਤਾ ਦੇ ਯੋਗ ਹੁੰਦੀਆਂ ਹਨ, ਜਿਹੜੀਆਂ ਆਪਣੇ ਪੁਰਖਿਆਂ ਦੀਆ ਘਾਲਣਾਵਾਂ ਨੂੰ ਅਕਸਰ ਚਿੱਤਵਦੀਆਂ ਰਹਿੰਦੀਆਂ ਹਨ। ਕਿਸੇ ਸ਼ਾਇਰ ਦਾ ਕਥਨ ਹੈ:- ਉਸ ਕੌਮ ਨੂੰ ਸਮਾਂ ਨਹੀਂ ਮੁਆਫ ਕਰਦਾ ,ਜਿਹੜੀ ਮੁੱਲ ਨਾ ਤਾਰੇ ਕੁਰਬਾਨੀਆਂ ਦਾ। ਸ਼ਹੀਦ ਅਤੇ ਸ਼ਹਾਦਤ ਅਰਬੀ ਜ਼ਬਾਨ ਦੇ ਸ਼ਬਦ ਹਨ। ਸ਼ਹਾਦਤ ਦਾ ਸ਼ਬਦੀ ਅਰਥ ਗਵਾਹੀ ਦੇਣੀ ਜਾਂ ਸਾਖੀ ਭਰਨੀ ਹੁੰਦਾ ਹੈ। ਇਸ ਤਰ੍ਹਾਂ ਸ਼ਹੀਦ ਕਿਸੇ ਕੌਮ ਵੱਲੋਂ ਦਿੱਤੀਆਂ ਗਈਆਂ ਕੁਰਬਾਨੀਆਂ ਦੇ ਸਦੀਵੀ ਅਤੇ ਸੱਚੇ ਗਵਾਹ ਹੁੰਦੇ ਹਨ।

ਦੀਨ ਦੁਖੀਆਂ ਦੀ ਰਖਵਾਲੀ, ਸਤਿ ਧਰਮ ਤੇ ਮਨੁੱਖਤਾ ਦੀ ਖਾਤਰ ਸਮੇਂ-ਸਮੇਂ ਦੇਸ਼ ਕੌਮ ਅਤੇ ਸਮਾਜ ਉਪਰ ਆਏ ਸੰਕਟਾਂ ਦਾ ਖਿੜੇ ਮੱਥੇ ਸਵਾਗਤ ਕਰਨਾ,ਇਨ੍ਹਾਂ ਸੰਕਟਾਂ ਦਾ ਡੱਟ ਕੇ ਮੁਕਾਬਲਾ ਕਰਨਾ,ਇਸ ਮੁਕਾਬਲੇ ਨੂੰ ਕਿਸੇ ਨਿਰਣਾਇਕ ਮੋੜ ਤੇ ਲੈ ਜਾਣ ਤੱਕ ਆਪਣੇ ਕਦਮ ਪਿਛਾਂਹ ਨਾ ਪੁੱਟਣੇ ਅਤੇ ਆਪਣੇ ਮਨੋਰਥ ਦੀ ਸਿੱਧੀ ਲਈ ਆਪਾ ਤੱਕ ਵਾਰ ਦੇਣਾ ਹੀ ਸ਼ਹੀਦਾਂ ਦੀ ਪਹਿਚਾਣ ਹੁੰਦੀ ਹੈ ।ਇਹ ਪਹਿਚਾਣ ਮੌਤ ਦੀਆ ਵਾਦੀਆਂ ਵਿੱਚੋ ਲੰਘ ਕੇ ਹੀ ਕਰਵਾਈ ਜਾ ਸਕਦੀ ਹੈ। ਕਿਉਂਕਿ :-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ ॥*

ਇਸ ਤਰ੍ਹਾਂ ਸ਼ਹੀਦ ਦੀ ਆਤਮਾ ਨਿਰਮਲ ਅਤੇ ਉਦੇਸ਼ ਸਪਸ਼ਟ ਹੁੰਦਾ ਹੈ, ਜਿਸ ਨੂੰ ਭਾਈ ਗੁਰਦਾਸ ਜੀ ਇਸ ਤਰ੍ਹਾਂ ਤਸਦੀਕ ਕਰਦੇ ਹਨ:-

*ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ॥*

ਸ਼ਹੀਦ ਫੌਲਾਦੀ ਇਰਾਦੇ ਦਾ ਮਾਲਕ ਹੁੰਦਾ ਹੈ,ਜਿਸ ਦੇ ਵਿਚਾਰਾਂ ਨੂੰ ਬਦਲਿਆ ਨਹੀਂ ਜਾ ਸਕਦਾ। ਇਸ ਤਰ੍ਹਾਂ ਦੇ ਇਰਾਦੇ ਅਤੇ ਵਿਚਾਰਾਂ ਦੀ ਮਲਕੀਅਤ ਰੱਖਣ ਵਾਲੇ ਸਨ ਬਾਬਾ ਦੀਪ ਸਿੰਘ ਜੀ ਸ਼ਹੀਦ ।

ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਜਨਮ ੨੬ ਜਨਵਰੀ ੧੬੮੨ ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ (ਹੁਣ ਤਰਨ ਤਾਰਨ) ਦੀ ਤਹਿਸੀਲ ਪੱਟੀ ਦੇ ਪਿੰਡ ਪਹੂਵਿੰਡ ਵਿਖੇ ਰਹਿਣ ਵਾਲੇ ਇਕ ਸਧਾਰਨ ਪਰਿਵਾਰ ਭਾਈ ਭਗਤੂ ਅਤੇ ਮਾਤਾ ਜਿਊਣੀ ਦੇ ਘਰ ਹੋਇਆ।ਆਮ ਬਾਲਕਾਂ ਵਾਂਗ ਬਾਬਾ ਜੀ ਦੇ ਬਚਪਨ ਦਾ ਨਾਮ ਵੀ ਦੀਪਾ ਰੱਖਿਆ ਗਿਆ।ਜਦੋਂ ਦੀਪੇ ਦੀ ਉਮਰ ੧੮ ਸਾਲ ਦੀ ਹੋਈ ਤਾਂ ਉਹ ਆਪਣੇ ਮਾਤਾ-ਪਿਤਾ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਗਿਆ। ਕੁੱਝ ਦਿਨ ਰਹਿ ਕੇ ਦੀਪੇ ਦੇ ਮਾਤਾ-ਪਿਤਾ ਤਾਂ ਵਾਪਸ ਪਿੰਡ ਪਹੂਵਿੰਡ ਆ ਗਏ ਪਰ ਦੀਪਾ ਇੱਥੇ ਹੀ ਰਹਿ ਪਿਆ। ਕਲਗੀਧਰ ਪਾਤਸ਼ਾਹ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਦੀਪੇ ਦੇ ਜੀਵਨ ਵਿੱਚ ਇੱਕ ਮਹੱਤਵਪੂਰਨ ਮੋੜ ਆ ਗਿਆ ਅਤੇ ਉਹ ਦੀਪੇ ਤੋਂ ਦੀਪ ਸਿੰਘ ਬਣ ਗਿਆ ।

ਸ੍ਰੀ ਅਨੰਦਪੁਰ ਸਾਹਿਬ ਰਹਿ ਕੇ ਦੀਪ ਸਿੰਘ ਨੇ ਸ਼ਸਤਰ ਤੇ ਸ਼ਾਸਤਰ ਵਿਦਿਆ ਵਿਚ ਬਰਾਬਰੀ ਨਾਲ ਮੁਹਾਰਤ ਹਾਸਲ ਕਰ ਲਈ।੨੦-੨੨ ਸਾਲ ਦੀ ਉਮਰ ਤੱਕ ਦੀਪ ਸਿੰਘ ਨੇ ਜਿੱਥੇ ਭਾਈ ਮਨੀ ਸਿੰਘ ਵਰਗੇ ਉਸਤਾਦ ਕੋਲੋਂ ਗੁਰਬਾਣੀ ਦਾ ਚੋਖਾ ਗਿਆਨ ਹਾਸਲ ਕਰ ਲਿਆ ਉੱਥੇ ਉਹ ਇੱਕ ਨਿਪੁੰਨ ਸਿਪਾਹੀ ਵੀ ਬਣ ਗਿਆ।ਕੁੱਝ ਸਮੇਂ ਬਾਅਦ ਦੀਪ ਸਿੰਘ ਆਪਣੇ ਪਿੰਡ ਪਹੂਵਿੰਡ ਆ ਗਿਆ।ਪਿੰਡ ਆ ਕੇ ਉਸ ਨੇ ਆਸ-ਪਾਸ ਦੇ ਇਲਾਕੇ ਵਿਚ ਧਰਮ ਪ੍ਰਚਾਰ ਦੇ ਕਾਰਜ ਨੂੰ ਬੜੀ ਹੀ ਲਗਨ ਅਤੇ ਸ਼ਰਧਾ-ਭਾਵਨਾ ਨਾਲ ਕਰਨਾ ਆਰੰਭ ਕਰ ਦਿੱਤਾ,ਜਿਸ ਦਾ ਨੌਜਵਾਨ ਤਬਕੇ 'ਤੇ ਬਹੁਤ ਹੀ ਸਾਰਥਿਕ ਅਤੇ ਸੁਚੱਜਾ ਪ੍ਰਭਾਵ ਪੈਣ ਲੱਗਾ।

ਜਦੋਂ ਦਸਵੇਂ ਪਾਤਸ਼ਾਹ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਦੀ ਵਿਉਂਤਬੰਦੀ ਕੀਤੀ ਤਾਂ ਉਨ੍ਹਾਂ ਨੇ ਭਾਈ ਮਨੀ ਸਿੰਘ ਜੀ ਦੇ ਨਾਲ-ਨਾਲ ਬਾਬਾ ਦੀਪ ਸਿੰਘ ਦਾ ਵੀ ਭਰਪੂਰ ਸਹਿਯੋਗ ਲਿਆ।ਬਾਬਾ ਜੀ ਤੋਂ ਕਲਮਾਂ, ਸਿਆਹੀ ਅਤੇ ਕਾਗਜ਼ ਆਦਿ ਤਿਆਰ ਕਰਵਾਉਣ ਦੀ ਸੇਵਾ ਲਈ ਗਈ।ਬਾਬਾ ਦੀਪ ਸਿੰਘ ਨੇ ਸ੍ਰੀ ਗ੍ਰੰਥ ਸਾਹਿਬ ਦੇ ਚਾਰ ਉਤਾਰੇ ਕਰਕੇ ਚਾਰੇ ਤਖਤਾਂ ਨੂੰ ਭੇਜੇ।ਦੱਖਣ ਵੱਲ ਰਵਾਨਾ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਜੀ ਨੇ ਸ੍ਰੀ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ

ਪੂਰਨ ਰੂਪ ਵਿੱਚ ਬਾਬਾ ਜੀ ਨੂੰ ਸੌਂਪ ਦਿੱਤੀ। ਇਸ ਜ਼ਿੰਮੇਵਾਰੀ ਨੂੰ ਬਾਬਾ ਦੀਪ ਸਿੰਘ ਨੇ ਬੜੀ ਹੀ ਤਨਦੇਹੀ ਅਤੇ ਸਿਦਕਦਿਲੀ ਨਾਲ ਨਿਭਾਇਆ।

੧੭੦੯ ਈ: ਵਿੱਚ ਜਦੋਂ ਬੰਦਾ ਸਿੰਘ ਬਹਾਦਰ ਵੱਲੋਂ ਜ਼ਾਲਮਾਂ ਵੱਲੋਂ ਕੀਤੀਆਂ ਗਈਆਂ ਧੱਕੇਸ਼ਾਹੀਆਂ ਦਾ ਹਿਸਾਬ ਚੁੱਕਤਾ ਕਰਨ ਲਈ ਪੰਜਾਬ ਨੂੰ ਮੁਹਾਰਾਂ ਮੋੜੀਆਂ ਤਾਂ ਬਾਬਾ ਦੀਪ ਸਿੰਘ ਨੇ ਸੈਂਕੜੇ ਮਰਜੀਵੜਿਆਂ ਦੀ ਫੌਜ ਨਾਲ ਲੈ ਕੇ ਉਨ੍ਹਾਂ ਦਾ ਡੱਟਵਾਂ ਸਾਥ ਦਿੱਤਾ। ਇਸ ਸਾਥ ਸਦਕਾ ਹੀ ਸਿੰਘਾਂ ਨੇ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਸੀ। ਬਾਬਾ ਜੀ ਵੱਲੋਂ ਇਸ ਜੰਗ ਵਿੱਚ ਨਿਭਾਈ ਗਈ ਅਹਿਮ ਭੂਮਿਕਾ ਕਾਰਨ ਹੀ ਉਨ੍ਹਾਂ ਨੂੰ ਜਿੰਦਾ ਸ਼ਹੀਦ ਦੇ ਖਿਤਾਬ ਨਾਲ ਨਿਵਾਜ਼ਿਆ ਜਾਂਦਾ ਹੈ। ਬਾਬਾ ਦੀਪ ਸਿੰਘ ਜੀ ਸ਼ਹੀਦੀ ਮਿਸਲ ਦੇ ਜੱਥੇਦਾਰ ਵੀ ਸਨ।

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਤਾਨ ਤੇ ਕਈ ਹਮਲੇ ਕੀਤੇ। ਇਨ੍ਹਾਂ ਹਮਲਿਆਂ ਦੌਰਾਨ ਉਸ ਦੀਆਂ ਫੌਜਾਂ ਦਾ ਰਾਹ ਰੋਕਣ ਵਾਲੇ ਸਿੱਖਾਂ ਤੋਂ ਉਹ ਬਹੁਤ ਪ੍ਰੇਸ਼ਾਨ ਅਤੇ ਦੁਖੀ ਸੀ। ਆਪਣੀ ਪ੍ਰੇਸ਼ਾਨੀ ਅਤੇ ਦੁੱਖ ਨੂੰ ਘੱਟ ਕਰਨ ਭਾਵ ਸਿੱਖੀ ਦਾ ਖੁਰਾ ਖੋਜ ਮਿਟਾਉਣ ਲਈ ਉਸ ਨੇ ਆਪਣੇ ਪੁੱਤਰ ਤੈਮੂਰ ਨੂੰ ਪੰਜਾਬ ਦਾ ਗਵਰਨਰ ਥਾਪ ਦਿੱਤਾ ਅਤੇ ਉਸ ਦੇ ਸਹਿਯੋਗ ਲਈ ਇੱਕ ਜਾਲਮ ਸੁਭਾਅ ਤੇ ਸੈਨਾਪਤੀ ਜਹਾਨ ਖਾਂ ਦੀ ਨਿਯੁਕਤੀ ਕਰ ਦਿੱਤੀ।

ਜਹਾਨ ਖਾਂ ਨੂੰ ਕਿਸੇ ਨੇ ਦੱਸਿਆ ਕਿ ਜਦ ਤੱਕ ਅੰਮ੍ਰਿਤਸਰ ਵਿੱਚ ਪਵਿੱਤਰ ਸਰੋਵਰ ਅਤੇ ਸ੍ਰੀ ਦਰਬਾਰ ਸਾਹਿਬ ਦੀ ਹੋਂਦ ਕਾਇਮ ਹੈ, ਸਿੱਖਾਂ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਕਿਉਂਕਿ ਇਨ੍ਹਾਂ ਦੋਹਾਂ ਸੋਮਿਆ ਤੋਂ ਉਨ੍ਹਾਂ ਨੂੰ ਨਵਾਂ ਜੀਵਨ ਅਤੇ ਉਤਸ਼ਾਹ ਮਿਲਦਾ ਹੈ। ੧੭੬੦ ਈ. ਵਿੱਚ ਜਹਾਨ ਖਾਂ ਨੇ ਅੰਮ੍ਰਿਤਸਰ ਨੂੰ ਸਦਰ ਮੁਕਾਮ ਬਣਾ ਲਿਆ। ਇਸ ਮੁਕਾਮ ਦੌਰਾਨ ਉਸ ਨੇ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਨੂੰ ਢਾਹ ਕੇ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ।

ਜਦੋਂ ਜਹਾਨ ਖਾਂ ਦੀ ਇਸ ਵਧੀਕੀ ਦੀ ਖ਼ਬਰ ਜਥੇਦਾਰ ਭਾਗ ਸਿੰਘ ਨੇ ਤਲਵੰਡੀ ਸਾਬੋ ਵਿਖੇ ਆ ਕੇ ਬਾਬਾ ਦੀਪ ਸਿੰਘ ਨੂੰ ਦਿੱਤੀ ਤਾਂ ਉਨ੍ਹਾਂ ਦਾ ਖ਼ੂਨ ਉਬਾਲੇ ਖਾਣ ਲੱਗਾ। ਅਰਦਾਸਾ ਸੋਧ ਕੇ ਬਾਬਾ ਜੀ ਨੇ ੧੮ ਸੇਰ ਦਾ ਖੰਡਾ ਉਠਾ ਲਿਆ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਾਲੇ ਪਾ ਦਿੱਤੇ।

ਦਮਦਮਾ ਸਾਹਿਬ ਤੋਂ ਚੱਲਣ ਸਮੇਂ ਉਨ੍ਹਾਂ ਨਾਲ ਕੁਝ ਗਿਣਤੀ ਦੇ ਹੀ ਸਿੰਘ ਸਨ ਪਰ ਰਸਤੇ ਵਿੱਚ ਜੱਥੇਦਾਰ ਗੁਰਬਖਸ਼ ਸਿੰਘ ਆਨੰਦਪੁਰੀ ਵੀ ਆ ਰਲਿਆ। ਚੱਲਦਿਆਂ-ਚਲਦਿਆਂ ਕਾਫ਼ਲਾ ਵੱਧਦਾ ਗਿਆ। ਬਾਬਾ ਜੀ ਨੇ ਇਸ ਢੰਗ ਨਾਲ ਵੰਗਾਰਿਆ ਕਿ ਤਰਨਤਾਰਨ ਤੱਕ ਪਹੁੰਚ ਕੇ ਲਾੜੀ ਮੌਤ ਨੂੰ ਵਰਨ ਜਾ ਰਹੇ ਸਿੰਘਾਂ ਦੀ ਗਿਣਤੀ ਸੈਂਕੜਿਆਂ ਤੋਂ ਹਜਾਰਾਂ ਤੱਕ ਪਹੁੰਚ ਗਈ। ਇੱਥੇ ਆ ਕੇ ਬਾਬਾ ਜੀ ਨੇ ਆਪਣੇ ਖੰਡੇ ਨਾਲ ਇੱਕ ਲਕੀਰ ਵਾਹ ਦਿੱਤੀ ਤੇ ਕਿਹਾ ਕਿ "ਜਿਸ ਨੂੰ ਪ੍ਰੇਮ ਦੀ ਖੇਡ ਖੇਡਣ ਦਾ ਚਾਅ ਹੈ ਉਹ ਟੱਪ ਜਾਵੇ ਅਤੇ ਜਿਸ ਨੂੰ ਮੌਤ ਤੋਂ ਡਰ ਲੱਗਦਾ ਹੈ ਉਹ ਪਿਛਾਂਹ ਹੱਟ ਜਾਵੇ"। ਪਰ ਜਿਹੜਾ ਵੀ ਕਾਫ਼ਲਾ ਹੁਣ ਤੱਕ ਬਾਬਾ ਜੀ ਨਾਲ ਜੁੜ ਚੁੱਕਿਆ ਸੀ ਉਹ ਸਾਰਾ ਹੀ ਸ਼ਹੀਦੀਆਂ ਦਾ ਚਾਅ ਲੈ ਕੇ ਆਇਆ ਸੀ। ਇਸ ਕਰਕੇ ਸਾਰਾ ਕਾਫ਼ਲਾ ਹੀ ਲਕੀਰ ਪਾਰ ਕਰ ਗਿਆ ਅਤੇ ਬਾਬਾ ਜੀ ਨੇ ਖ਼ੁਸ਼ੀ ਵਿੱਚ ਜੈਕਾਰਾ ਛੱਡ ਦਿੱਤਾ।

ਦੂਜੇ ਪਾਸੇ ਜਹਾਨ ਖਾਂ ਨੂੰ ਜਦੋਂ ਬਾਬਾ ਜੀ ਦੇ ਕਾਫ਼ਲੇ ਦੀ ਅੰਮ੍ਰਿਤਸਰ ਵੱਲ ਆਉਣ ਦੀ ਖ਼ਬਰ ਮਿਲੀ ਤਾਂ ਉਸ ਨੇ ਆਪਣੇ ਇੱਕ ਜਰਨੈਲ ਅਤਈ ਖਾਂ ਦੀ ਅਗਵਾਈ ਵਿੱਚ ਇੱਕ ਵੱਡੀ ਫ਼ੌਜ ਸਿੰਘਾਂ ਦਾ ਰਾਹ ਰੋਕਣ ਲਈ ਭੇਜ ਦਿੱਤੀ। ਗੋਹਲਵੜ ਦੇ ਸਥਾਨ 'ਤੇ ਲਹੂ ਡੋਲਵੀਂ ਲੜਾਈ ਹੋਈ। ਸਿੰਘਾਂ ਦੇ ਜੈਕਾਰਿਆਂ ਅਤੇ ਲਲਕਾਰਿਆਂ ਨਾਲ ਅਫ਼ਗਾਨੀ ਫ਼ੌਜਾਂ ਦੇ ਹੌਂਸਲੇ ਪਸਤ ਹੋਣ ਲੱਗੇ ਅਤੇ ਉਹ ਪਿਛਲਖੁਰੀ ਹੋਣ ਲੱਗੀਆਂ।

ਇਸ ਸਮੇਂ ਦੌਰਾਨ ਯਕੂਬ ਖਾਂ ਅਤੇ ਸਾਬਕ ਅਲੀ ਖਾਂ ਵੀ ਬਾਬਾ ਦੀਪ ਸਿੰਘ ਜੀ ਨਾਲ ਮੁਕਾਬਲੇ 'ਤੇ ਆ ਗਏ। ਯਕੂਬ ਖਾਂ ਅਤੇ ਬਾਬਾ ਜੀ ਵਿਚਲੇ ਫਸਵੀਂ ਟੱਕਰ ਹੋਈ ਪਰ ਯਕੂਬ ਖਾਂ ਬਾਬਾ ਜੀ ਦੇ ਵਾਰ ਦੀ ਤਾਬ ਨਾ ਝੱਲ ਸਕਿਆ। ਯਕੂਬ ਖਾਂ ਨੂੰ ਢੇਰੀ ਹੁੰਦਿਆਂ ਦੇਖ ਕੇ ਇੱਕ ਹੋਰ ਅਫ਼ਗਾਨੀ ਜਵਾਨ ਅਸਮਾਨ ਖਾਂ ਵੀ ਮੈਦਾਨ-ਏ-ਜੰਗ ਵਿਚ ਆ ਨਿੱਤਰਿਆ। ਦੋਹਾਂ ਦੇ ਸਾਂਝੇ ਵਾਰ ਨਾਲ ਬਾਬਾ ਜੀ ਦਾ ਸੀਸ ਧੜ ਨਾਲੋਂ ਵੱਖ ਹੋ ਗਿਆ। ਨਾਲ ਦੇ ਇੱਕ ਸਿੰਘ ਨੇ ਜਦੋਂ ਬਾਬਾ ਦੀਪ ਸਿੰਘ ਨੂੰ ਅਰਦਾਸ ਸਮੇਂ ਕੀਤਾ ਹੋਇਆ ਪ੍ਰਣ ਯਾਦ ਕਰਵਾਇਆ ਤਾਂ ਉਹ ਕੱਟੇ ਹੋਏ ਸੀਸ ਨੂੰ ਆਪਣੇ ਖੱਬੇ ਹੱਥ ਦਾ ਆਸਰਾ ਦੇ ਕੇ ਸੱਜੇ ਹੱਥ ਵਿਚ ਫੜੇ ਹੋਏ ਖੰਡੇ ਨਾਲ ਦੁਸ਼ਮਣਾਂ ਦੇ ਆਹੂ ਲਾਹੁਣ ਲੱਗ ਪਏ। ਆਪਣੇ ਕੀਤੇ ਹੋਏ ਪ੍ਰਣ ਨੂੰ ਨਿਭਾਅ ਕੇ ਬਾਬਾ ਦੀਪ ਸਿੰਘ ਜੀ ਨੇ ਆਪਣਾ ਸੀਸ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਭੇਟ ਕਰ ਦਿੱਤਾ ਅਤੇ ੧੧ ਨਵੰਬਰ ੧੭੬੦ ਈ. ਨੂੰ ਸ਼ਹਾਦਤ ਦਾ ਜਾਮ ਪੀ ਗਏ।

—— 0 ——

*9463132719*

# ਸਿੱਖ ਧਰਮ ਵਿੱਚ ਔਰਤ ਦਾ ਸਥਾਨ

*ਜਸਪ੍ਰੀਤ ਕੌਰ ਸੰਘਾ*

ਸਿਰਜਣਹਾਰ ਦੀ ਸਿਰਜੀ ਹੋਈ ਸਭ ਤੋਂ ਸ੍ਰੇਸ਼ਟ ਰਚਨਾ ਹੈ ਔਰਤ। ਮੋਹ, ਮਮਤਾ, ਪਿਆਰ, ਤਿਆਗ ਅਤੇ ਸ਼ਹਿਣਸ਼ੀਲਤਾ ਦੀ ਮੂਰਤ। ਸਾਡੇ ਗੁਰੂਆਂ, ਪੀਰਾਂ ਨੇ ਔਰਤ ਨੂੰ ਜਗ ਜਨਣੀ ਕਹਿ ਕੇ ਸਤਿਕਾਰਿਆਂ ਹੈ। ਔਰਤ ਹਰ ਰਿਸ਼ਤੇ ਖਾਤਿਰ ਆਪਾ ਵਾਰਨ ਨੂੰ ਹਰ ਸਮੇਂ ਤਿਆਰ ਰਹਿੰਦੀ ਹੈ। ਔਰਤ ਚਾਹੇ ਧੀ, ਭੈਣ, ਪਤਨੀ, ਨੂੰਹ ਜਾਂ ਮਾਂ ਕਿਸੇ ਵੀ ਸਰੂਪ ਵਿੱਚ ਹੋਵੇ ਹਰ ਰੂਪ ਵਿੱਚ ਉਹ ਤਿਆਗ ਦੀ ਮੂਰਤ ਹੈ।

ਪਰ ਬੜੇ ਅਫਸੋਸ ਦੀ ਗੱਲ ਹੈ ਕਿ ਸਾਡੇ ਮਰਦ ਪ੍ਰਧਾਨ ਸਮਾਜ ਵਿੱਚ ਔਰਤ ਨੂੰ ਉਹ ਦਰਜਾ ਪ੍ਰਾਪਤ ਨਹੀਂ ਹੋਇਆ ਜਿਸ ਦੀ ਉਹ ਹੱਕਦਾਰ ਹੈ। ਸਾਡੀ ਰੂੜੀਵਾਦੀ ਸੋਚ ਅਨੁਸਾਰ ਅੱਜ ਵੀ ਔਰਤ ਨੂੰ ਮਰਦ ਦੇ ਪੈਰ ਦੀ ਜੁੱਤੀ ਹੀ ਸਮਝਿਆ ਜਾਂਦਾ ਹੈ। ਕਈ ਵਿਦਵਾਨਾਂ ਨੇ ਵੀ ਔਰਤ ਨੂੰ ਕੁਦਰਤ ਦੀ ਇਕ ਗਲਤੀ ਮੰਨਿਆ ਹੈ। ਯੂਨਾਨ ਦੇ ਫਿਲਾਸਫਰ 'ਅਰਸਤੂ' ਅਨੁਸਾਰ, 'ਔਰਤ ਇਕ ਨਾ ਮੁਕੰਮਲ ਸ਼ੈਅ ਹੈ।' ਜਰਮਨੀ ਦੇ ਵਿਦਵਾਨ 'ਗਿਟੇ' ਅਨੁਸਾਰ 'ਇਸਤਰੀ ਵਿੱਚ ਰੂਹ ਹੀ ਨਹੀਂ ਹੁੰਦੀ' ਇਸੇ ਤਰ੍ਹਾਂ ਚੈਸਟਰਫੀਲਡ ਅਨੁਸਾਰ, 'ਔਰਤ ਦਾ ਜਨਮ ਕੁਦਰਤ ਦੀ ਇਕ ਮਜੇਦਾਰ ਗਲਤੀ ਹੈ। ਇਸਤਰੀ ਨੂੰ ਅੱਧੀ ਅਧੂਰੀ ਮੰਨਿਆ ਗਿਆ ਹੈ। ਈਸਾਈਆਂ ਵਿੱਚ ਅਜੇ ਤੱਕ ਕੋਈ ਇਸਤਰੀ ਪਾਦਰੀ ਨਹੀਂ ਹੋ ਸਕੀ। ਇਸਲਾਮ ਧਰਮ ਵਿੱਚ ਦੋ ਔਰਤਾਂ ਦੀ ਗਵਾਹੀ ਇੱਕ ਦੇ ਬਰਾਬਰ ਮੰਨੀ ਜਾਂਦੀ ਹੈ। ਸਾਡੇ ਸਮਾਜ ਵਿੱਚ ਔਰਤ ਨਾਲ ਹਰ ਖੇਤਰ ਵਿੱਚ ਵਿਤਕਰਾ ਕਰ ਉਸਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸੇ ਲਈ ਤਾਂ ਅੱਜ ਤੱਕ ਔਰਤ ਆਪਣੇ ਵਜੂਦ ਦੀ ਲੜਾਈ ਲੜ ਰਹੀ ਹੈ।

ਪਰ ਸਿੱਖ ਧਰਮ ਇਕ ਅਜਿਹਾ ਧਰਮ ਹੈ ਜਿਥੇ ਔਰਤ ਨੂੰ ਬਰਾਬਰ ਦਾ ਦਰਜਾ ਮਿਲਿਆ ਹੈ। ਸਿੱਖ ਧਰਮ ਵਿੱਚ ਉਹ ਸਾਰੇ ਅਧਿਕਾਰ ਜੋ ਇਕ ਪੁਰਸ਼ ਨੂੰ ਪ੍ਰਾਪਤ ਹਨ ਔਰਤ ਵੀ ਉਨ੍ਹਾਂ ਅਧਿਕਾਰਾਂ ਦੀ ਬਰਾਬਰ ਦੀ, ਹੱਕਦਾਰ ਹੈ। ਜਦੋਂ ਔਰਤ ਨੂੰ ਨੀਵਾਂ ਸਮਝ ਕੇ ਹਰ ਪਾਸੇ ਤੋਂ ਦੁਰਕਾਰਿਆ ਜਾ ਰਿਹਾ ਸੀ ਤਦ ਗੁਰੂ ਨਾਨਕ ਦੇਵ ਜੀ ਹੀ ਸਨ ਜਿਨ੍ਹਾਂ ਆਖਿਆ

> **ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
> **ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥**
> **ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
> **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥**

*(ਆਸਾ ਦੀ ਵਾਰ, ਅੰਗ 473)*

ਉਨ੍ਹਾਂ ਸਦੀਆਂ ਤੋਂ ਦੁਰਕਾਰੀ ਜਾ ਰਹੀ ਔਰਤ ਦੇ ਹੱਕ ਵਿੱਚ ਆਪਣੀ ਆਵਾਜ਼ ਬੁਲੰਦ ਕੀਤੀ ਸੀ। ਜਦੋਂ ਔਰਤ ਨੂੰ ਸਤੀ ਪ੍ਰਥਾ ਕਾਰਨ ਜਿਉਂਦੇ ਜੀਅ ਪਤੀ ਦੀ ਚਿਤਾ ਵਿੱਚ ਸਾੜਿਆ ਜਾ ਰਿਹਾ ਸੀ ਤਾਂ ਗੁਰੂ ਅਮਰਦਾਸ ਜੀ ਨੇ ਇਸ ਕੁਪ੍ਰਥਾ ਦਾ ਵਿਰੋਧ ਕੀਤਾ ਤੇ ਆਖਿਆ:

> **ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥**
> **ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥**
> **ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ॥**
> **ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲੰਨਿ॥**

ਸਿੱਖ ਧਰਮ ਵਿੱਚ ਬਾਲ ਵਿਆਹ ਸਤੀ ਪ੍ਰਥਾ, ਪਰਦਾ ਪ੍ਰਥਾ ਆਦਿ ਬੁਰਾਈਆਂ ਜੋ ਔਰਤ ਦੀ ਆਜ਼ਾਦੀ ਦੇ ਰਸਤੇ ਵਿੱਚ ਰੁਕਾਵਟ ਹਨ ਉਨ੍ਹਾਂ ਲਈ ਕੋਈ ਜਗ੍ਹਾ ਨਹੀਂ ਹੈ। ਸਿੱਖ ਧਰਮ ਵਿੱਚ ਹਮੇਸ਼ਾ ਔਰਤ ਨੂੰ ਮਰਦ ਦੇ ਬਰਾਬਰ ਦਾ ਦਰਜਾ ਮਿਲਿਆ ਹੈ। ਇਸ ਲਈ ਤਾਂ ਅਰਦਾਸ ਸਮੇਂ ਵੀ ਆਖਿਆ ਜਾਂਦਾ ਹੈ, "ਜਿੰਨਾ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ , ਬੰਦ-ਬੰਦ ਕਟਵਾਏ ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ............. ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਸਿੱਖ ਧਰਮ ਵਿੱਚ ਔਰਤ ਨੂੰ ਮਰਦ ਦੇ ਬਰਾਬਰ ਦਾ ਦਰਜਾ ਪ੍ਰਾਪਤ ਹੈ। ਜਿਥੇ ਸਿੰਘਾਂ ਦੀ ਕੁਰਬਾਨੀ ਨੂੰ ਯਾਦ ਕੀਤਾ ਜਾਂਦਾ ਹੈ। ਉਥੇ ਸਿੰਘਣੀਆਂ ਦੀ ਕੁਰਬਾਨੀ, ਉਨ੍ਹਾਂ ਦੇ ਸਿੱਖੀ ਰਹਿਤ ਮਰਿਆਦਾ ਵਿੱਚ ਵੀ ਆਖਿਆ ਗਿਆ ਹੈ:

"ਗੁਰੂ ਕਾ ਸਿੱਖ ਕੰਨਿਆ ਨਾ ਮਾਰੇ, ਕੁੜੀ ਮਾਰ ਨਾਲ ਨ ਵਰਤੇ"

ਭਾਵ ਸਿੱਖ ਧਰਮ ਵਿੱਚ ਭਰੂਣ ਹੱਤਿਆ ਦੀ ਮਨਾਹੀ ਹੈ ਤੇ ਅਜਿਹਾ ਕਰਨ ਵਾਲਿਆਂ ਨਾਲ ਕੋਈ ਵੀ ਰਿਸ਼ਤਾ ਰੱਖਣ ਤੋਂ ਵੀ ਮਨਾਹੀ ਕੀਤੀ ਗਈ ਹੈ। ਬਾਣੀ ਵਿੱਚ ਵੀ ਔਰਤ ਨੂੰ 'ਬੱਤੀ ਸੁਲੱਖਣੀ' ਕਹਿ ਕੇ ਸਤਿਕਾਰਿਆ ਗਿਆ ਹੈ। ਮਹਾਨ ਕੋਸ਼ ਵਿੱਚ ਵੀ ਔਰਤ ਦੇ 32 ਗੁਣਾਂ ਦਾ ਵਰਨਣ ਕੀਤਾ ਗਿਆ ਹੈ।

ਸਿੱਖ ਧਰਮ ਵਿੱਚ ਔਰਤ ਦਾ ਸਥਾਨ ਸ਼ੁਰੂ ਤੋਂ ਹੀ ਨਿਵੇ ਕਲਾਂ ਤੇ ਉੱਚਾ ਰਿਹਾ ਹੈ। ਜੇ ਗੁਰੂ ਨਾਨਕ ਦੇਵ ਜੀ ਦੇ ਪਹਿਲੇ

ਬਾਕੀ ਸਫਾ 37 'ਤੇ

# ਇਨਕਲਾਬ ਦਾ ਮੂਲ ਮੰਤਰ ਸ਼ਹੀਦ ਭਗਤ ਸਿੰਘ

*ਜਸਪਾਲ ਸਿੰਘ ਕੰਵਲ*

**ਆਇਆ ਤਿਨਕਾ ਸਫਲ ਹੈ ਪਰਉਪਕਾਰੀ ਹੋਇ॥**
**ਦੂਖ ਸਹੇ ਸਿਰ ਆਪਣੇ ਸੁਖਦਾਇ ਸਭ ਕੋਇ॥**

ਭਾਰਤ ਮਾਤਾ ਦੇ ਰੰਗ ਮੰਚ ਉੱਤੇ ਆਜ਼ਾਦੀ ਹਾਸਲ ਕਰਨ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਆਜ਼ਾਦੀ ਦੇ ਪਰਵਾਨਿਆਂ ਨੇ ਆਪਣਾ ਰੋਲ ਬੜੀ ਦਲੇਰੀ, ਹਸਰਤ ਅਤੇ ਆਤਮ ਬਲੀਦਾਨ ਨਾਲ ਕੀਤਾ। ਉਨ੍ਹਾਂ ਨੇ ਇਨਕਲਾਬ ਲਿਆਉਣ ਲਈ 'ਹਿੰਮਤੇ ਮਰਦਾ' ਦਾ ਰਾਹ ਚੁਣਿਆ ਅਤੇ ਸਮਾਜ ਵਿੱਚ ਜਾਗਰੂਕਤਾ ਲਿਆਉਣ ਲਈ ਹਰ ਕੋਸ਼ਿਸ਼ ਕੀਤੀ, ਕਸ਼ਟ ਸਹੇ ਅਤੇ ਸਮੇਂ ਦੀ ਹਿੱਕ ਤੇ ਅਮਿੱਟ-ਛਾਪ ਛੱਡੀ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਅਰਾਮ ਅਤੇ ਦੁਨਿਆਵੀ ਖਾਹਿਸ਼ਾਂ ਨੂੰ ਆਜ਼ਾਦੀ ਦੀ ਸ਼ਮ੍ਹਾਂ ਨਾਲ ਝੁਲਸ ਕੇ ਆਪਣੇ ਸੀਨਿਆਂ ਵਿੱਚ ਹੀ ਦਫਨ ਕਰ ਦਿੱਤਾ। ਗੱਲ ਭਾਵੇਂ ਆਜ਼ਾਦੀ ਦੀ ਲੜਾਈ ਲਈ ਇੱਕ-ਜੁੱਟਤਾ ਦੀ ਹੋਵੇ ਜਾਂ ਭਾਸ਼ਾ ਦੇ ਮਸਲੇ ਤੇ ਬਹਿਸ-ਮੁਬਾਸੇ ਦੀ, ਉਨ੍ਹਾਂ ਦੀ ਸੋਚ ਸੀ ਕਿ ਇਹ ਮਜ਼ਹਬੀ ਵਿਚਾਰਾਂ ਤੋਂ ਉਪਰ ਉੱਠਕੇ ਲੋਕ-ਜਾਗ੍ਰਤੀ ਨੂੰ ਮੁੱਖ ਰੱਖਕੇ ਹੀ ਹੱਲ ਹੋ ਸਕਦੀ ਹੈ। ਉਨ੍ਹਾਂ ਨੇ ਰੁਮਾਂਟਿਕ ਸੋਚ ਤੋਂ ਉੱਭਰ ਕੇ ਵਿਗਿਆਨਕ ਸੋਚ ਅਤੇ ਪੁਖਤਾ ਤਰਕ ਨੂੰ ਲੋਕਾਂ ਤੱਕ ਪੁਚਾ ਕੇ ਆਪਣੀ ਜ਼ਿੰਦਗੀ, ਮਹਾਨ ਮਕਸਦ ਭਾਵ ਭਾਰਤ ਦੀ ਆਜ਼ਾਦੀ ਦੇ ਅਸੂਲਾਂ ਦੇ ਲੇਖੇ ਲਾਈ। ਕਾਮੇ, ਕਿਰਤੀ ਅਤੇ ਕਿਸਾਨਾਂ ਦੀਆਂ ਮੁਸ਼ਕਿਲਾਂ ਅਤੇ ਦੁਰਦਸ਼ਾ ਨੂੰ ਉਬਾਰਨ ਲਈ ਇਸ ਨੂੰ ਆਪਣੀ ਸੋਚ ਅਤੇ ਜਨਤਕ ਲਹਿਰਾਂ ਦਾ ਹਿੱਸਾ ਬਣਾਇਆ ਅਤੇ ਉਨ੍ਹਾਂ ਦੀ ਬਾਂਹ ਫੜੀ।

ਇਨ੍ਹਾਂ ਹੀ ਅਣਖੀਲੇ, ਜਾਂਬਾਜ਼ ਅਤੇ ਨੌਜਵਾਨਾਂ ਦੇ ਦਿਲਾਂ 'ਤੇ ਰਾਜ ਕਰਨ ਵਾਲੇ ਦੂਰ-ਅੰਦੇਸ਼ੀ ਸੂਰਬੀਰਾਂ ਵਿਚੋਂ ਸਨ ਸ਼ਹੀਦ-ਏ-ਆਜ਼ਮ ਭਗਤ ਸਿੰਘ, ਜੋ ਆਪਣੇ ਸਾਥੀ ਰਾਜਗੁਰੂ ਤੇ ਸੁਖਦੇਵ ਨਾਲ ਆਜ਼ਾਦੀ ਰੂਪੀ ਲਾੜੀ ਮੌਤ ਨੂੰ ਵਿਆਹ ਕੇ ਲਿਆਉਣ ਲਈ ਫਾਂਸੀ ਦੀ ਸਲੀਬ 'ਤੇ ਅਜਿਹੀ ਸ਼ਾਨ-ਓ-ਸ਼ੌਕਤ ਨਾਲ ਤਤਪਰ ਸਨ ਕਿ ਫਰੰਗੀਆਂ ਨੂੰ ਭੰਬਲ-ਭੂਸੇ 'ਚ ਪਾ ਦਿੱਤਾ ਤੇ ਉਨ੍ਹਾਂ ਦੀ ਨੀਂਦ ਹਰਾਮ ਕਰ ਦਿੱਤੀ।

ਭਗਤ ਸਿੰਘ ਦਾ ਜਨਮ 28 ਸਤੰਬਰ 1907 ਨੂੰ ਬੰਗੇ ਚੱਕ 105 ਜੇ ਬੀ ਜ਼ਿਲਾ ਲਾਇਲਪੁਰ, ਹੁਣ ਫੈਸਲਾਬਾਦ (ਪਾਕਿਸਤਾਨ) ਵਿਖੇ ਸ. ਕਿਸ਼ਨ ਸਿੰਘ ਦੇ ਘਰ ਮਾਤਾ ਵਿਦਿਆਵੰਤੀ ਦੀ ਕੁੱਖੋਂ ਅਜਿਹੇ ਸਮੇਂ ਹੋਇਆ ਜਦੋਂ ਪੰਜਾਬ ਵਿੱਚ ਕਿਸਾਨ ਦੀ ਜਾਗ੍ਰਤੀ ਹਿੱਤ 'ਬਾਰਾਂ' ਵਿੱਚ 'ਪੱਗੜੀ ਸੰਭਾਲ ਜੱਟਾਂ' ਲਹਿਰ ਚੱਲੀ ਹੋਈ ਸੀ ਅਤੇ ਕ੍ਰਾਂਤੀਕਾਰੀ 1857 ਦੀ ਪੰਜਾਹ ਸਾਲਾ ਵਰ੍ਹੇਗੰਢ, ਇੱਕ ਵਿਸ਼ਾਲ ਆਜ਼ਾਦੀ ਦੀ ਲਹਿਰ ਪੈਦਾ ਕਰਕੇ ਮਨਾਉਣਾ ਚਾਹੁੰਦੇ ਸਨ। ਆਪਦੇ ਪਿਤਾ ਜੀ ਨੇਪਾਲ ਤੋਂ ਵਾਪਿਸ ਆਏ ਸਨ ਅਤੇ ਚਾਚਾ ਜੀ ਅਜੀਤ ਸਿੰਘ ਮਾਂਡਲੇ ਦੀ ਜੇਲ੍ਹ (ਜਲਾਵਤਨ) ਤੋਂ ਨਵੰਬਰ 1907 ਵਿੱਚ ਵਾਪਸ ਘਰ ਪਰਤੇ ਸਨ। ਫੌਜਾਂ, ਜਨਤਾ ਤੇ ਦੇਸੀ ਰਾਜਿਆਂ ਨੂੰ ਇਕੱਠੇ ਕਰਕੇ ਜ਼ੋਰਦਾਰ ਧੱਕੇ ਨਾਲ ਅੰਗਰੇਜ਼ਾਂ ਨੂੰ ਭਾਰਤ ਵਿੱਚੋਂ ਕੱਢਕੇ ਗਣਤੰਤਰ ਸਥਾਪਿਤ ਕਰਨ ਦੀ ਕੋਸ਼ਿਸ਼ ਵਿੱਚ ਰੁੱਝੇ ਹੋਏ ਸਨ, ਪਰ ਹਾਲਾਤ ਪੂਰੇ ਸਾਜ਼ਗਰ ਨਾ ਹੋ ਸਕੇ। ਦੇਸ਼ ਭਗਤੀ ਵਿੱਚ ਰੰਗੇ ਪਰਿਵਾਰ ਦੇ ਘਰ ਦੇ ਇਸ ਮਾਹੌਲ ਵਿੱਚ ਭਗਤ ਸਿੰਘ ਦਾ ਬਚਪਨ ਬੀਤਿਆ। ਭਗਤ ਸਿੰਘ ਨੂੰ ਕਾਮੇ, ਕਿਰਤੀ ਤੇ ਕਿਸਾਨਾਂ ਲਈ ਅਥਾਹ ਪਿਆਰ, ਅੰਧ-ਵਿਸ਼ਵਾਸੀ ਤੋਂ ਮੁਕਤੀ ਅਤੇ ਹਰ ਚੀਜ਼ ਨੂੰ ਤਰਕ ਦੀ ਸਾਅਣ ਉਤੇ ਘੋਖਣਾ ਦਾਦਾ ਜੀ ਅਰਜਨ ਸਿੰਘ ਤੋਂ ਮਿਲਿਆ ਸੀ।

ਆਪਨੇ ਪ੍ਰਾਇਮਰੀ ਤੱਕ ਪੜ੍ਹਾਈ, ਪਿੰਡ ਬੰਗੇ ਪੂਰੀ ਕਰਕੇ 1916 ਵਿੱਚ ਡੀ.ਏ.ਵੀ. ਸਕੂਲ, ਲਾਹੌਰ ਬੋਰਡਿੰਗ ਵਿੱਚ ਦਾਖਲਾ ਲਿਆ। ਇਸ ਦੌਰਾਨ ਗਦਰ ਪਾਰਟੀ ਦੇ ਗਦਰੀਆਂ ਅਤੇ ਸ਼ਹੀਦ ਕਰਤਾਰ ਸਿੰਘ ਸਰਾਭੇ ਦਾ ਘਰ ਵਿੱਚ ਆਉਣ ਜਾਣ ਬਣਿਆ ਹੋਇਆ ਸੀ। ਸ਼ਹੀਦ ਭਗਤ ਸਿੰਘ ਨੇ ਸ਼ਹੀਦ ਕਰਤਾਰ ਸਿੰਘ ਸਰਾਭੇ ਨੂੰ ਆਪਣਾ ਰਾਜਨੀਤਿਕ ਗੁਰੂ, ਆਗੂ ਤਸੱਵਰ ਕੀਤਾ ਸੀ। 1917 ਵਿੱਚ

ਸ. ਕਿਸ਼ਨ ਸਿੰਘ ਨੇ ਆਪਣਾ ਨਿਵਾਸ ਲਾਹੌਰ ਲੈ ਆਂਦਾ ਅਤੇ ਭਗਤ ਸਿੰਘ ਦੀ ਦਲੇਰੀ, ਸਰੀਰਕ ਕਸਰਤ ਅਤੇ ਦੇਸ਼-ਭਗਤੀ ਦੀ ਸਿਖਲਾਈ ਉਨ੍ਹਾਂ ਨੇ ਆਪਣੀ ਦੇਖ-ਰੇਖ ਵਿੱਚ ਕੀਤੀ। ਭਗਤ ਸਿੰਘ ਸਰੀਰਕ ਤੌਰ ਤੇ ਸੁਡੌਲ, ਰਿਸ਼ਟ-ਪੁਸ਼ਟ ਸਨ ਅਤੇ ਗੱਤਕੇ ਦੇ ਬੜੇ ਮਾਹਰ ਵੀ ਬਣ ਗਏ ਅਤੇ ਆਪ ਦਾ ਕੱਦ ਛੇ ਫੁੱਟ ਸੀ। ਆਪਦੇ ਨਿਵਾਸ ਦੇ ਨੇੜੇ ਹੀ ਇੱਕ ਵੱਡੀ ਹਵੇਲੀ ਵਿੱਚ ਨਾਮਧਾਰੀ ਗੁਰੂ ਆ ਕੇ ਠਹਿਰਦੇ ਹੁੰਦੇ ਸਨ। ਇਸੇ ਤਰ੍ਹਾਂ ਬੜਾ ਨਜ਼ਦੀਕ ਹੋ ਕੇ ਇਸ ਲਹਿਰ ਨੂੰ ਘੋਖਣ ਦਾ ਮੌਕਾ ਵੀ ਭਗਤ ਸਿੰਘ ਨੂੰ ਮਿਲਿਆ। ਸ. ਕਿਸ਼ਨ ਸਿੰਘ ਜਦ ਕਦੀ ਕਿਸੇ ਜਨਤਕ ਜਲਸੇ ਵਿੱਚ ਜਾਂਦੇ ਤਾਂ ਭਗਤ ਸਿੰਘ ਨੂੰ ਵੀ ਨਾਲ ਲੈ ਜਾਂਦੇ ਅਤੇ ਕਈ ਵਾਰ ਉਹ ਤਕਰੀਰ ਵੀ ਕਰਦਾ। ਇਸ ਤਰ੍ਹਾਂ ਉਹ ਉਸ ਵਕਤ ਦੀਆਂ ਚੱਲ ਰਹੀਆਂ ਜਨਤਕ ਲਹਿਰਾਂ ਦਾ ਤਜਰਬਾ ਵੀ ਹਾਸਲ ਕਰਦੇ ਰਹੇ।

13 ਅਪ੍ਰੈਲ 1919 ਨੂੰ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ ਵਿੱਚ ਨਿਹੱਥੇ, ਚੁਪ-ਚਾਪ ਵਿਚਾਰ-ਵਟਾਂਦਰਾ ਕਰਦੇ ਹੋਏ ਲੋਕਾਂ ਤੇ ਅੰਨੇਵਾਹ ਗੋਲੀ ਚਲਾਈ ਗਈ ਅਤੇ ਸੈਂਕੜੇ ਦੇਸ਼ ਵਾਸੀ ਮੌਤ ਦੇ ਘਾਟ ਉਤਾਰੇ ਗਏ। ਪੰਜਾਬ ਵਿੱਚ ਹਾਹਾਕਾਰ ਮੱਚ ਗਈ। ਦੂਸਰੇ ਹੀ ਦਿਨ 12 ਦੀ ਉਮਰ ਵਿੱਚ ਭਗਤ ਸਿੰਘ ਜਲ੍ਹਿਆਂ ਵਾਲੇ ਬਾਗ ਗਏ ਅਤੇ ਖੂਨ ਨਾਲ ਲੱਥ-ਪੱਥ ਮਿੱਟੀ ਮਸਤਕ ਨੂੰ ਲਾ ਕੇ ਵਾਪਸ ਆ ਗਏ। ਇਸੇ ਸਾਲ ਸਾਰੇ ਦੇਸ਼ ਵਿੱਚ ਕਾਲਾ ਕਾਨੂੰਨ ਰੌਲਟ ਐਕਟ ਦਾ ਭਰਵਾਂ ਵਿਰੋਧ ਹੋਇਆ ਸੀ।

1921 ਵਿੱਚ ਅੰਗਰੇਜ਼ਾਂ ਦੀ ਸਰਪ੍ਰਸਤੀ ਹੇਠ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਨੇ 6 ਮਾਰਚ ਨੂੰ ਹੋ ਰਹੇ ਦੇਸ਼ ਸੇਵਕ ਸਿੱਖਾਂ ਦਾ ਇਕੱਠ ਰੋਕਣ ਲਈ ਗੁੰਡੇ ਬਦਮਾਸ਼ਾਂ ਦੇ ਹਥਿਆਰ ਬੰਦ ਦਸਤੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਇਸ ਗੁੰਡਾਗਰਦੀ ਨੂੰ ਰੋਕਣ ਲਈ 19 ਫਰਵਰੀ ਨੂੰ ਕੁੱਝ ਜਥੇ ਨਨਕਾਣਾ ਸਾਹਿਬ ਪਹੁੰਚੇ। ਮਹੰਤ ਦੇ ਗੁੰਡਿਆਂ ਨੇ ਗੁਰਦੁਆਰੇ ਵਿੱਚ ਕਤਲੇ ਆਮ ਮਚਾ ਦਿੱਤਾ। 150 ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਜਥੇਦਾਰ ਲਛਮਣ ਸਿੰਘ ਨੂੰ ਜੰਡ ਨਾਲ ਬੰਨ੍ਹ ਕੇ ਅੱਗ ਲਗਾ ਦਿੱਤੀ ਤੇ ਕਈ ਸਿੱਖਾਂ ਨੂੰ ਜਿਊਂਦੇ ਜੀਅ ਭੱਠੀਆਂ ਵਿੱਚ ਪਾ ਕੇ ਸਾੜ ਦਿੱਤਾ। ਇਸ ਸਾਕੇ ਨੇ ਸਾਰੇ ਪਾਸੇ ਹਾਹਾਕਾਰ ਮਚਾ ਦਿੱਤੀ ਅਤੇ ਇਸ ਦੇ ਵਿਰੁੱਧ ਕਾਫੀ ਰੋਹ ਵੀ ਪੈਦਾ ਹੋਇਆ। ਭਗਤ ਸਿੰਘ ਲਾਹੌਰ ਤੋਂ ਲਾਇਲਪੁਰ ਜਾਂਦੇ, ਨਨਕਾਣਾ ਸਾਹਿਬ ਗਏ ਅਤੇ ਸਾਰੇ ਸਾਕੇ ਦਾ ਹਾਲ ਦੇਖਿਆ। ਘਰ ਆਉਂਦੇ ਹੋਏ ਸ਼ਹੀਦਾਂ ਦਾ ਕਲੰਡਰ ਵੀ ਲੈਂਦੇ ਆਏ। ਸਾਰੇ ਪੰਜਾਬ ਵਿੱਚ ਇਸ ਘਟਨਾ ਦੇ ਰੋਸ ਵਜੋਂ ਕਾਲੇ ਰੰਗ ਦੀ ਪਗੜੀ ਬੰਨ੍ਹੀ ਜਾਣ ਲੱਗੀ। ਭਗਤ ਸਿੰਘ ਵੀ ਕਾਲੀ ਪੱਗ ਬੰਨ੍ਹਣ ਲੱਗ ਪਏ ਅਤੇ ਉਨ੍ਹਾਂ ਨੇ ਗੁਰਮੁੱਖੀ ਵੀ ਸਿੱਖਣੀ ਸ਼ੁਰੂ ਕਰ ਦਿੱਤੀ।

ਨਵੰਬਰ 1921 ਵਿੱਚ ਨਾ-ਮਿਲਵਰਤਨ ਲਹਿਰ ਦੌਰਾਨ ਭਗਤ ਸਿੰਘ ਨੇ ਦਸਵੀਂ ਦੀ ਪੜ੍ਹਾਈ ਛੱਡ ਦਿੱਤੀ ਅਤੇ ਕੌਮੀ ਲਹਿਰ ਵਿੱਚ ਕੁੱਦ ਪਏ। 1922 ਵਿੱਚ ਦੇਸ਼ ਭਗਤਾਂ ਨੇ ਲਾਹੌਰ ਨੈਸ਼ਨਲ ਕਾਲਜ ਖੋਲ੍ਹਿਆ ਅਤੇ ਖਾਸ ਇਮਤਿਹਾਨ ਬਾਅਦ ਦਾਖਲਾ ਮਿਲਿਆ ਕਿਉਂਕਿ ਉਨ੍ਹਾਂ ਨੇ ਅਜੇ ਦਸਵੀਂ ਪਾਸ ਨਹੀਂ ਸੀ ਕੀਤੀ। ਇੱਥੇ ਉਨ੍ਹਾਂ ਦਾ ਸਬੰਧ ਭਗਵਤੀ ਚਰਨ ਵੋਹਰਾ ਨਾਲ ਹੋਇਆ, ਜਿਨ੍ਹਾਂ ਕੋਲ ਰੂਸੀ ਸਾਹਿਤ ਆਉਂਦਾ ਸੀ। ਇੱਥੇ ਸ਼ਹੀਦ ਸੁਖਦੇਵ ਅਤੇ ਹੋਰ ਇਨਕਲਾਬੀਆਂ ਨਾਲ ਉਨ੍ਹਾਂ ਦੇ ਹੋਰ ਪਕੇਰੇ ਸਬੰਧ ਵੀ ਬਣੇ। ਨਵੇਂ ਵਿਚਾਰਾਂ ਨੂੰ ਅਪਣਾਉਣ ਬਾਰੇ ਖੁਲ੍ਹੀਆਂ ਬਹਿਸਾਂ ਵੀ ਹੁੰਦੀਆਂ ਸਨ।

1923-24 ਵਿੱਚ ਆਪ ਦੀ ਵਿਆਹ ਦੀ ਚਰਚਾ ਚੱਲ ਪਈ ਅਤੇ ਆਪ ਫੌਰਨ ਘਰ ਛੱਡ ਕੇ ਕਾਨਪੁਰ ਚਲੇ ਗਏ ਅਤੇ ਆਪਣੇ ਦਾਦਾ ਜੀ ਦੇ ਨਾਂ ਪੱਤਰ ਛੱਡ ਗਏ। ਇੱਥੇ ਗਣੇਸ਼ ਸ਼ੰਕਰ ਵਿਦਿਆਰਥੀ ਜੀ ਪਾਸ 'ਪ੍ਰਤਾਪ' ਅਖਬਾਰ ਵਿੱਚ ਇੱਕ ਅਣਜਾਣ ਦੀ ਤਰ੍ਹਾਂ ਕੰਮ ਕਰਨ ਲੱਗ ਪਏ। ਨੈਸ਼ਨਲ ਕਾਲਜ ਦੇ ਇੱਕ ਅਧਿਆਪਕ ਜੈ ਚੰਦ ਵਿਦਿਆਲੰਕਾਰ ਨੇ ਆਪ ਦੇ ਸਬੰਧ ਕਾਨਪੁਰ ਦੇ ਇਨਕਲਾਬੀਆਂ ਨਾਲ ਕਰਾ ਦਿੱਤੇ। ਬੀ.ਕੇ. ਦੱਤ, ਸ਼ਿਵ ਵਰਮਾ, ਜੈਦੇਵ ਕਪੂਰ, ਸ਼ਹੀਦ ਬਿਸਮਿਲ ਅਤੇ ਚੰਦਰ ਸ਼ੇਖਰ ਆਜ਼ਾਦ ਨਾਲ ਵੀ ਜੁੜੇ। ਕਾਕੋਰੀ ਦੇ ਡਾਕੇ ਵਾਲੀ ਘਟਨਾ ਨੇ ਉਨ੍ਹਾਂ ਦੇ ਮਨ ਵਿੱਚ ਬਹੁਤ ਵੱਡਾ ਸਵਾਲ ਪੈਦਾ ਕੀਤਾ, ਉਹ ਬਹੁਤ ਰੋਏ ਤੇ ਕਹਿਣ ਲੱਗੇ ਕਿ ਆਜ਼ਾਦ ਭਾਰਤ ਦੀ ਤਮੰਨਾ ਲੈ ਕੇ ਅਸੀਂ ਏਦਾਂ ਦੇ ਕੰਮਾਂ ਵਿੱਚ ਭਟਕੇ ਫਿਰਦੇ ਹਾਂ, ਇਹ ਸਾਨੂੰ ਆਜ਼ਾਦ ਭਾਰਤ ਦੀ ਕੀ ਤਸਵੀਰ ਦੇਵੇਗਾ ?

ਕਾਕੋਰੀ ਡਾਕੇ ਦੇ ਸਬੰਧੀ ਮੁਕੱਦਮੇ ਵਿੱਚ 6 ਅਪ੍ਰੈਲ ਨੂੰ ਫੈਸਲਾ ਸੁਣਾਇਆ ਗਿਆ। ਸ੍ਰੀ ਰਾਮ ਪ੍ਰਸ਼ਾਦ, ਰਾਜਿੰਦਰ ਨਾਥ ਲਹਿਰੀ ਅਤੇ ਵੀਰ ਰੋਸ਼ਨ ਸਿੰਘ ਨੂੰ ਫਾਂਸੀ ਦੀ ਸਜ਼ਾ ਹੋ ਗਈ। ਸ੍ਰੀ ਸਚੀਂਦਰ ਨਾਥ ਸਨਿਯਾਲ ਨੂੰ ਉਮਰ ਕੈਦ ਅਤੇ ਇੱਕ ਨੂੰ 14 ਸਾਲ ਦੀ ਸਜ਼ਾ, 5 ਨੂੰ ਦਸ-ਦਸ ਸਾਲ ਦੀ ਸਜ਼ਾ ਦੇ ਬਾਕੀਆਂ ਨੂੰ 5 ਸਾਲ ਤੋਂ ਦੱਸ ਸਾਲ ਦੀ ਸਖਤ ਸਜ਼ਾ ਦਾ ਹੁਕਮ ਸੁਣਾਇਆ। ਉਸ ਦਿਨ ਸਾਰੇ ਵੀਰ ਗਾਉਂਦੇ ਆਏ ਸਨ:

**"ਸਰਫਰੋਸ਼ੀ ਕੀ ਤਮੰਨਾ, ਅਬ ਹਮਾਰੇ ਦਿਲ ਮੇਂ ਹੈ।**
**ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ"**
**"ਖੁਸ਼ ਰਹੋ ਅਹਿਲੇ-ਵਤਨ ਹਮ ਤੋਂ ਸਫਰ ਕਰਤੇ ਹੈਂ।"**

ਇਹ ਕਹਿ ਕੇ ਉਹ ਲੰਮੀ ਯਾਤਰਾ ਲਈ ਟੁਰ ਪਏ। ਦਰਵਾਜਿਓਂ ਬਾਹਰ ਨਿਕਲਣ ਲੱਗਿਆ, ਉਸ ਕਚਹਿਰੀ ਦੇ ਵੱਡੇ ਭਾਰੀ ਰੈਂਕਨ ਥਿਏਟਰ ਹਾਲ ਦੀ ਡਰਾਵਣੀ ਚੁੱਪ ਨੂੰ ਇੱਕ ਆਹ ਭਰਕੇ ਤੋੜਦਿਆਂ ਹੋਇਆਂ ਉਨ੍ਹਾਂ ਨੇ ਫਿਰ ਗੁਣਗੁਣਾਇਆ:

**"ਹਾਯ ਹਮ ਜਿਸ ਪਰ ਭੀ ਤੱਯਾਰ ਥੇ ਮਰ ਜਾਨੇ ਕੋ।**
**ਜੀਤੇ ਜੀ ਹਮਸੇ ਛੁੜਾਇਆ ਉਸੀ ਕਾਸ਼ਾਨੇ ਕੋ।"**

ਇੱਕ ਦੂਜੇ ਨੂੰ ਘੁੱਟ-ਘੁੱਟ ਕੇ ਜੱਫੀਆਂ ਪਾਈਆਂ ਅਤੇ ਵਿਦਾ ਲਈ। ਭਗਤ ਸਿੰਘ ਕਾਕੋਰੀ ਦੇ ਸ਼ਹੀਦ, ਰਾਜਿੰਦਰ ਨਾਥ ਲਹਿਰੀ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਆਪਣੇ ਛੋਟੇ ਭਾਈ, ਜਿਸ ਦਾ ਜਨਮ 1927 ਵਿੱਚ ਹੋਇਆ, ਦਾ ਨਾਂ ਰਜਿੰਦਰ ਰੱਖਿਆ।

1925-26 ਵਿੱਚ ਕਾਕੋਰੀ ਕੇਸ ਦੇ ਦੇਸ਼-ਭਗਤਾਂ ਨੂੰ ਛੁਡਾਉਣ ਦੀਆਂ ਕੋਸ਼ਿਸ਼ਾਂ ਅਸਫਲ ਰਹੀਆਂ। ਹੁਣ ਪਾਰਟੀ ਦੇ ਨਾਂ ਵਿੱਚ ਸਮਾਜਵਾਦ ਸ਼ਬਦ ਜੋੜ ਕੇ, ਹਿੰਦੋਸਤਾਨ ਸਮਾਜਵਾਦੀ ਰੀਪਬਲਿਕਨ ਪਾਰਟੀ ਹੋ ਗਿਆ ਅਤੇ ਆਜ਼ਾਦ ਭਾਰਤ ਦੀ ਤਸਵੀਰ ਪੇਸ਼ ਕੀਤੀ ਗਈ। ਕਾਕੋਰੀ ਕੇਸ ਦੇ ਵੀਰਾਂ ਨਾਲ ਜਾਣ-ਪਛਾਣ ਲੇਖ 'ਕਿਰਤੀ' ਵਿੱਚ ਛਪਦੇ ਹੀ ਭਗਤ ਸਿੰਘ ਦੀ ਪਹਿਲੀ ਗ੍ਰਿਫਤਾਰੀ ਮਈ 1927 ਵਿੱਚ ਹੋਈ। ਪੁਲਿਸ ਕੁੱਝ ਪ੍ਰਾਪਤ ਨਾ ਕਰ ਸਕੀ ਅਤੇ ਜ਼ਮਾਨਤ 'ਤੇ ਛੱਡ ਦਿੱਤਾ।

ਘਰ ਡੇਅਰੀ ਬਣਾ ਦਿੱਤੀ ਗਈ, ਪਰ ਇਨਕਲਾਬੀ ਗਤੀ ਵਿਧੀਆਂ ਜੋਰਾਂ-ਸ਼ੋਰਾਂ ਨਾਲ ਚਲਦੀਆਂ ਰਹੀਆਂ। ਨੌਜਵਾਨ ਭਾਰਤ ਸਭਾ ਬਣੀ। ਪੰਜਾਬ ਸਟੂਡੈਂਟਸ ਯੂਨੀਅਨ ਬਣੀ। ਜੰਨਤਾ ਵਿੱਚ ਜਾਗ੍ਰਤੀ ਦੇ ਹਰ ਸੰਭਵ ਯਤਨ ਕੀਤੇ ਗਏ। 1928 ਵਿੱਚ ਸਾਈਮਨ ਕਮੀਸ਼ਨ ਦੇ ਵਿਰੋਧ ਵਿੱਚ ਜਨਤਕ ਲਹਿਰ ਲਾਮਬੰਦ ਕੀਤੀ ਤੇ ਜਦੋਂ ਨਵੰਬਰ ਵਿੱਚ ਲਾਲਾ ਲਾਜਪਤਰਾਏ ਮਾਰੇ ਗਏ ਤਾਂ ਦੇਸ਼ ਭਰ ਵਿੱਚ ਬੇਬਸੀ ਦੀ ਲਹਿਰ ਅਤੇ ਲੋਕਾਂ ਦੀ ਮਾਨਸਕ ਉਲਝਣ ਨੂੰ ਤੋੜਨ ਲਈ ਸਾਂਡਰਸ ਨੂੰ ਮਾਰਿਆ। 8 ਅਪ੍ਰੈਲ 1929 ਨੂੰ ਕਾਲੇ ਦਮਨਕਾਰੀ ਕਾਨੂੰਨਾਂ ਦੇ ਖਿਲਾਫ ਆਪਣੀ ਆਵਾਜ਼ ਬੁਲੰਦ ਕਰਨ ਲਈ ਭਗਤ ਸਿੰਘ ਤੇ ਬੀ.ਕੇ. ਦੱਤ ਨੇ ਦਿੱਲੀ ਅਸੈਂਬਲੀ ਵਿੱਚ ਬੰਬ ਸੁੱਟਿਆ ਅਤੇ ਕਿਹਾ ਕਿ "ਬੋਲਿਆਂ ਨੂੰ ਸੁਣਾਉਣ ਲਈ ਗਰਜ ਦੀ ਲੋੜ ਹੈ।" ਉਨ੍ਹਾਂ ਨੇ ਬੰਬ ਖਾਲੀ ਜਗ੍ਹਾ ਉੱਤੇ ਸੁਟਿਆ ਕਿਉਂਕਿ ਉਹ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾਉਣਾ ਚਾਹੁੰਦੇ ਸੀ। ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ ਅਤੇ ਆਪਣੀ ਆਵਾਜ਼ ਨੂੰ ਬੁਲੰਦ ਕਰਦਿਆਂ 'ਇਨਕਲਾਬ-ਜ਼ਿੰਦਾਬਾਦ' ਦੇ ਨਾਹਰੇ ਲਗਾਏ।

"ਅਦਾਲਤ ਇੱਕ ਢਕੌਂਜ ਹੈ, ਅਸੀਂ ਹਿੱਸਾ ਨਹੀਂ ਲਵਾਂਗੇ।" ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਖਾਸ ਟ੍ਰਿਬਿਊਨਲ ਨੂੰ ਪੱਤਰ ਭੇਜਿਆ ਜਿਸ ਦੇ ਕੁਝ ਅੰਸ਼ ਹਨ-ਸਾਡਾ ਵਿਸ਼ਵਾਸ਼ ਹੈ "ਅਜਿਹੀਆਂ ਸਰਕਾਰਾਂ ਤੇ ਖਾਸ ਕਰਕੇ ਅੰਗਰੇਜ਼ੀ ਸਰਕਾਰ, ਜੋ ਬੇਸਹਾਰਾ ਤੇ ਗੈਰ-ਰਜ਼ਾਮੰਦ ਭਾਰਤੀ ਕੌਮ 'ਤੇ ਠੋਸੀ ਗਈ ਹੈ, ਗੁੰਡੇ ਡਾਕੂਆਂ ਦਾ ਗਰੋਹ ਹੈ ਅਤੇ ਲੁਟੇਰਿਆਂ ਦਾ ਟੋਲਾ ਹੈ, ਜਿਸ ਨੇ ਕਤਲੇਆਮ ਕਰਨ ਅਤੇ ਲੋਕਾਂ ਨੂੰ ਉਜਾੜਨ ਲਈ ਸਭ ਤਰ੍ਹਾਂ ਦੀਆਂ ਤਾਕਤਾਂ ਇਕੱਠੀਆਂ ਕੀਤੀਆਂ ਹੋਈਆਂ ਹਨ।"

"ਆਜ਼ਾਦੀ ਸਭ ਮਨੁੱਖਾਂ ਦਾ ਅਮਿੱਟ ਹੱਕ ਹੈ। ਹਰ ਮਨੁੱਖ ਨੂੰ ਆਪਣੀ ਮਿਹਨਤ ਦਾ ਫਲ ਮਾਨਣ ਦਾ ਹਰ ਹੱਕ ਹੈ ਤੇ ਹਰ ਕੌਮ ਆਪਣੇ ਬੁਨਿਆਦੀ ਕੁਦਰਤੀ ਸਾਧਨਾਂ ਦੀ ਪੂਰੀ ਮਾਲਕ ਹੈ। ਜੇ ਕੋਈ ਸਰਕਾਰ, ਜਨਤਾ ਨੂੰ, ਉਨ੍ਹਾਂ ਦੇ ਇਨ੍ਹਾਂ ਬੁਨਿਆਦੀ ਹੱਕਾਂ ਤੋਂ ਵਾਂਝਿਆ ਰੱਖਦੀ ਹੈ ਤਾਂ ਲੋਕਾਂ ਦਾ ਕੇਵਲ ਹੱਕ ਹੀ ਨਹੀਂ, ਸਗੋਂ ਫਰਜ਼ ਹੈ ਕਿ ਅਜਿਹੀ ਸਰਕਾਰ ਨੂੰ ਤਬਾਹ ਕਰ ਦੇਣ।"

"ਕਾਨੂੰਨ ਦੀ ਪਾਵਨਤਾ ਉਦੋਂ ਤੱਕ ਹੀ ਰੱਖੀ ਜਾ ਸਕਦੀ ਹੈ ਜਦ ਤੱਕ ਲੋਕਾਂ ਦੀ ਵਿਲ ਯਾਨੀ ਇਰਾਦੇ ਦਾ

ਉਹ ਇਜ਼ਹਾਰ ਕਰਦੇ ਹਨ।" ਆਖਿਰ ਆਜ਼ਾਦੀ ਦੇ ਪ੍ਰਵਾਨੇ ਹੱਸਦੇ-ਹੱਸਦੇ 23 ਮਾਰਚ 1931 ਨੂੰ ਸ਼ਹੀਦੀ ਜਾਮ ਪੀ ਗਏ।

**ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ।**

ਮਹਾਨ ਕਰਾਂਤੀਕਾਰੀ ਤੇ ਆਜ਼ਾਦੀ ਘੁਲਾਟੀਏ ਸ਼ਹੀਦ ਭਗਤ ਸਿੰਘ ਬਾਰੇ ਇੱਕ ਗੱਲ ਦਿਲਚਸਪ ਸਾਹਮਣੇ ਆਈ ਹੈ ਕਿ ਉਨ੍ਹਾਂ ਦੀ ਫਾਂਸੀ ਦੇ ਲਗਪਗ 85 ਸਾਲ ਬਾਅਦ ਉਸਨੂੰ ਫਾਂਸੀ ਦੇ ਦੋਸ਼ ਵਿੱਚ ਬੇਕਸੂਰ ਸਾਬਤ ਕਰਨ ਲਈ ਪਾਕਿਸਤਾਨ ਦੀ ਸਮਾਜ ਸੇਵੀ ਸੰਸਥਾ-'ਭਗਤ ਸਿੰਘ ਮੈਮੋਰੀਅਲ ਫਾਊਡੇਸ਼ਨ ਦੇ ਪ੍ਰਧਾਨ ਵਕੀਲ ਇਮਤਿਆਜ਼ ਰਾਸ਼ਿਦ ਕੁਰੈਸ਼ੀ ਵਲੋਂ ਪਾਕਿਸਤਾਨ ਦੀ ਲਾਹੌਰ ਹਾਈਕੋਰਟ ਵਿੱਚ ਪਟੀਸ਼ਨ ਦਰਜ ਕੀਤੀ ਹੈ। ਕੁਰੈਸ਼ੀ ਜੀ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਇਸ ਮਹਾਂਦੀਪ ਅਤੇ ਅਣਵੰਡੇ ਭਾਰਤ ਦੇ ਆਜ਼ਾਦੀ ਘੁਲਾਟੀਏ ਸਨ ਨਾ ਕਿ ਸਿਰਫ ਭਾਰਤ ਦੇ ਨਾਇਕ। ਉਨ੍ਹਾਂ ਅੱਗੇ ਕਿਹਾ ਕਿ ਭਗਤ ਸਿੰਘ ਨੂੰ ਇਕ ਝੂਠੇ ਕੇਸ ਵਿੱਚ ਫਸਾ ਕੇ ਸਜ਼ਾ ਦਿੱਤੀ ਗਈ ਸੀ। ਉਹ ਜਿੱਥੇ ਸਿੱਖਾਂ ਵਿੱਚ ਸਤਿਕਾਰਤ ਸਨ ਉਥੇ ਹਿੰਦੂਆਂ ਅਤੇ ਮੁਸਲਮਾਨ ਜਮਾਤ ਵਿੱਚ ਵੀ ਹਰਮਨ ਪਿਆਰੇ ਸਨ। ਉਨ੍ਹਾਂ ਨੂੰ ਪਾਕਿਸਤਾਨ ਦੇ ਜਨਮ ਦਾਤਾ ਮੁਹੰਮਦ ਅਲੀ ਜਿਨਾਹ ਨੇ ਵੀ ਸੈਂਟਰਲ ਲੈਜਿਸਲੇਟਿਵ ਅਸੈਂਬਲੀ ਵਿੱਚ ਸਰਧਾਂਜਲੀ ਭੇਂਟ ਕੀਤੀ ਸੀ। ਲਾਹੌਰ ਹਾਈ ਕੋਰਟ ਦੇ ਚੀਫ਼ ਜਸਟਿਸ ਇਜਾਜ਼ੁਲ ਅਹਿਸਨ ਨੇ ਜਸਟਿਸ ਖਾਲਿਦ ਮਹਿਮੂਦ ਦੀ ਪ੍ਰਧਾਨਗੀ 'ਚ ਦੋ ਮੈਂਬਰੀ ਬੈਂਚ ਬਣਾਈ ਸੀ ਜੋ ਕਿ 3 ਫਰਵਰੀ 2016 ਤੋਂ ਮਾਮਲੇ ਦੀ ਸੁਣਵਾਈ ਕਰਨ ਲੱਗ ਪਈ ਹੈ। ਇਸ ਅਪੀਲ ਦੀ ਪਿਛਲੀ ਸੁਣਵਾਈ ਮਈ 2013 ਵਿੱਚ ਜਸਟਿਸ ਸੁਜਾਤ ਅਲੀ ਖਾਨ ਨੇ ਕੀਤੀ ਸੀ। ਅਪੀਲ ਕਰਤਾ ਵਕੀਲ ਇਮਤਿਆਜ਼ ਰਾਸ਼ਿਦ ਕੁਰੈਸ਼ੀ ਨੇ ਦਲੀਲ ਦਿੱਤੀ ਕਿ ਬ੍ਰਿਟਿਸ਼ ਸਰਕਾਰ ਦੇ ਤਿੰਨ ਮੈਂਬਰੀ ਬੈਂਚ ਨੇ ਭਗਤ ਸਿੰਘ ਨੂੰ ਮੌਤ ਦੀ ਸਜ਼ਾ ਸੁਣਾਈ ਸੀ ਇਸ ਲਈ ਅਪੀਲ ਉਤੇ ਸੁਣਵਾਈ ਘੱਟ ਤੋਂ ਘੱਟ ਪੰਜ ਮੈਂਬਰੀ ਵੱਡੀ ਬੈਂਚ ਬਣਨੀ ਚਾਹੀਦੀ ਹੈ ਅਤੇ ਉਨ੍ਹਾਂ ਦੀ ਅਪੀਲ ਨੂੰ ਮਨਜ਼ੂਰ ਕਰ ਲਿਆ ਗਿਆ ਹੈ ਕਿਉਂਕਿ ਕਾਨੂੰਨ ਹੇਠ ਸਿਰਫ ਵੱਡੀ ਬੈਂਚ ਹੀ ਭਗਤ ਸਿੰਘ ਨੂੰ ਸਜ਼ਾ ਸੁਣਾਉਣ ਵਾਲੀ ਤਿੰਨ ਮੈਂਬਰੀ ਬੈਂਚ ਦੇ ਫੈਸਲੇ ਨੂੰ ਬਦਲ ਸਕਦੀ ਹੈ। ਉਨ੍ਹਾਂ ਨੇ ਲਾਹੌਰ ਹਾਈ ਕੋਰਟ 'ਚ ਇਸ ਮਾਮਲੇ 'ਚ ਨਿਯਮਿਤ ਸੁਣਵਾਈ ਦੀ ਅਪੀਲ ਕੀਤੀ ਹੈ। ਇਹ ਪਹਿਲੀ ਸੁਣਵਾਈ 3 ਫਰਵਰੀ, 2016 ਨੂੰ ਹੋਈ। ਭਗਤ ਸਿੰਘ ਮੈਮੋਰੀਅਲ ਫਾਊਡੇਸ਼ਨ ਚਾਹੁੰਦੀ ਹੈ ਕਿ ਇਸ ਬੇਗੁਨਾਹ ਨੂੰ ਫਾਂਸੀ ਦੇਣ ਦੇ ਮਾਮਲੇ 'ਚ ਬ੍ਰਿਟਿਸ਼ ਸਰਕਾਰ ਭਾਰਤ ਅਤੇ ਪਾਕਿਸਤਾਨ ਦੇ ਅਵਾਮ ਕੋਲੋਂ ਮੁਆਫੀ ਮੰਗੇ।

ਸ਼ਡਮਨ ਚੌਕ, ਲਾਹੌਰ ਨੂੰ ਸ਼ਹੀਦ ਭਗਤ ਸਿੰਘ ਦੇ ਨਾਂ ਉੱਤੇ ਰੱਖਣ ਬਾਬਤ ਵੀ ਇੱਕ ਪਟੀਸ਼ਨ ਸਿਵਲ ਸੁਸਾਇਟੀ ਗਰੁੱਪ ਅਤੇ ਐਨ.ਜੀ.ਓਜ਼. ਦੁਆਰਾ ਲਾਹੌਰ ਹਾਈਕੋਰਟ ਵਿੱਚ ਵਿਚਾਰ ਅਧੀਨ ਹੈ ਜਿਸ ਦਾ ਕਿ ਪਾਕਿਸਤਾਨ ਦੇ ਅੱਤਵਾਦੀ ਤੇ ਕੱਟੜਪੰਥੀ ਗਰੁੱਪ, ਜਿਵੇਂ ਕਿ ਜਮਾਤ-ਉਲ-ਦਾਵਾ, ਸਖਤ ਵਿਰੋਧ ਕਰ ਰਹੇ ਹਨ। ਸ਼ਡਮਨ ਚੌਕ, ਲਾਹੌਰ ਰਾਊਂਡ ਅਬਾਊਟ ਉਸ ਜਗਾਹ ਤੇ ਸਥਿੱਤ ਹੈ ਜਿਥੇ ਕਿ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੇ ਆਜ਼ਾਦੀ ਦੀ ਲੜਾਈ ਲੜਦਿਆਂ ਫਾਂਸੀ ਦੇ ਫੰਦੇ ਨੂੰ ਚੁੰਮਿਆਂ ਸੀ।

ਇਥੇ ਇਹ ਵੀ ਅਤਕਥਨੀ ਨਹੀਂ ਹੋਏਗੀ ਕਿ ਭਾਰਤ ਸਰਕਾਰ ਅਜੇ ਤੱਕ ਇਨ੍ਹਾਂ ਆਜ਼ਾਦੀ ਦੇ ਘੁਲਾਟੀਆਂ ਨੂੰ ਸ਼ਹੀਦ ਦਾ ਦਰਜਾ ਦੇਣ ਦੀ ਹਿੰਮਤ ਨਹੀਂ ਕਰ ਸਕੀ ਅਤੇ ਕੁੰਭਕਰਨ ਦੀ ਨੀਂਦੇ ਸੁਤੀ ਪਈ ਜਾਪਦੀ ਹੈ।

ਭਗਤ ਸਿੰਘ ਦੀ ਸ਼ਹੀਦੀ ਪੁਰਾਤਨ ਸਿੰਘਾਂ ਦੇ ਪੂਰਨਿਆਂ ਤੇ ਚੱਲਣ ਦੀ ਮੋਹਰ ਹੈ। ਉਨ੍ਹਾਂ ਨੂੰ ਸੱਚੀ-ਸੁੱਚੀ ਸਰਧਾਂਜਲੀ ਦੇਣ ਲਈ ਬਸੰਤੀ ਚੋਲਾ ਰੰਗਾ ਕੇ ਪਾਉਣਾ ਹੋਏਗਾ ਭਾਵ ਕਿ ਨੌਜੁਆਨ ਪੀੜ੍ਹੀ ਸਚਾਈ ਦਾ ਰਾਹ ਅਖਤਿਆਰ ਕਰੇ, ਵਿਦਿਆ ਪ੍ਰਾਪਤ ਕਰਕੇ, ਗਿਆਨਵਾਨ ਹੋਵੇ, ਵਧੇਰੇ ਲਿਟਰੇਚਰ ਪੜ੍ਹੇ, ਉਸਦੀ ਘੋਖ ਕਰੇ, ਨਸ਼ਿਆਂ ਅਤੇ ਹੋਰ ਸਮਾਜਿਕ ਕੁਰੀਤੀਆਂ ਜਿਵੇਂ ਮਜ਼ਹਬੀ ਝਗੜੇ, ਜਾਤ-ਪਾਤ, ਭੇਦ-ਭਾਵ ਨੂੰ ਤਿਲਾਂਜਲੀ ਦੇਣ ਤਾਂ ਕਿ ਸਮਾਜਵਾਦੀ ਅਤੇ ਉਸਾਰੂ ਸੋਚ ਰਾਹੀਂ ਨਵੇਂ ਨਿਰੋਏ ਅਤੇ ਸਹੀ ਸੁਚੱਜੇ ਆਜ਼ਾਦ ਭਾਰਤ ਦਾ ਨਿਰਮਾਣ ਹੋ ਸਕੇ। ਦਰਅਸਲ ਇਹੀਂ ਸ਼ਹੀਦ ਭਗਤ ਸਿੰਘ ਦੀ ਵਿਗਿਆਨਕ ਅਤੇ ਉਸਾਰੂ ਸੋਚ ਦਾ ਮੂਲ ਮੰਤਰ ਹੋਵੇਗਾ। 'ਭਗਤ ਸਿੰਘ ਤੇਰੀ ਫੋਟੋ ਕਿਉਂ ਨਹੀਂ ਲਗਦੀ ਨੋਟਾਂ ਤੇ'। ਸ਼ਾਲਾ ! ਸ਼ਹੀਦਾਂ ਦਾ ਸਿਰਜਿਆ ਸੁਪਨਾ ਸਾਕਾਰ ਹੋ ਸਕੇ।

8968968397

---- 0 ----

# ਪੁਸਤਕ ਪੜਚੋਲ-ਕਾਨਿਆਂ ਦੀ ਕੁਲੀ

ਦੀਪਕ ਸ਼ਰਮਾ
ਚਨਾਰਥਲ

ਸਥਾਨ : ਖਾਲਸਾ ਕਾਲਜ, ਫੇਸ 3 ਏ ਮੁਹਾਲੀ
ਵੱਲੋਂ : ਸਾਹਿਤ ਵਿਗਿਆਨ ਕੇਂਦਰ (ਮੁਹਾਲੀ)
ਕਿਤਾਬ : 'ਕਾਨਿਆਂ ਦੀ ਕੁੱਲੀ'
ਲੇਖਕ : ਦਰਸ਼ਨ ਤਿਉਣਾ
ਪਰਚਾ ਪੜ੍ਹਿਆ : ਦੀਪਕ ਸ਼ਰਮਾ ਚਨਾਰਥਲ

*ਮੈਂ ਬੀਜ ਇਸ਼ਕ ਦਾ ਬੀਜਿਆ ਬਹੁਤ ਵੇਰਾਂ,*
*ਯਾਰੋ ਉਗਣ ਤੋਂ ਪਹਿਲਾਂ ਹੀ ਪਿਚਕ ਜਾਂਦੇ।*
*ਕ ਇਦੇ ਨਾਲ ਮੁਹੱਬਤਾਂ ਕਰੀਏ ਜੀ,*
*ਕੰਮ ਕੱਢ ਕੇ ਹਰ ਕੋਈ ਖਿਸਕ ਜਾਂਦੇ।।*

ਮੈਂ ਹਰ ਮਹਿਫਲ ਵਿਚ, ਹਰ ਪ੍ਰੋਗਰਾਮ ਵਿਚ ਆਪਣੀ ਗੱਲ ਦੀ ਸ਼ੁਰੂਆਤ ਆਪਣੇ ਲਿਖੇ ਕਿਸੇ ਸ਼ੇਅਰ ਨਾਲ ਹੀ ਕਰਦਾ ਹਾਂ। ਪਰ ਅੱਜ ਮੈਂ ਰਵਾਇਤ ਤੋੜਦਿਆਂ ਮੁੱਢਲਾ ਸ਼ੇਅਰ ਦਰਸ਼ਨ ਤਿਉਣਾ ਦਾ ਲਿਖਿਆ ਬੋਲਿਆ ਹੈ। ਜਿਸ ਦੀ ਪਿਆਰ, ਮੁਹੱਬਤ ਵਿਚ ਭਿੱਜੀ ਕਿਤਾਬ 'ਕਾਨਿਆਂ ਦੀ ਕੁੱਲੀ' ਮੇਰੇ ਹੱਥ ਵਿਚ ਹੈ। ਦਰਸ਼ਨ ਤਿਉਣਾ ਨਾ ਮੇਰਾ ਰਿਸ਼ਤੇਦਾਰ ਹੈ, ਨਾ ਮੇਰੇ ਕੰਮ ਕਾਜ ਨਾਲ ਉਸਦੀ ਕੋਈ ਸਾਂਝ ਹੈ, ਨਾ ਹੀ ਦਰਸ਼ਨ ਮੇਰੇ ਬਚਪਨ ਦਾ ਯਾਰ ਹੈ, ਨਾ ਉਹ ਮੇਰੇ ਗਰਾਂ ਤੋਂ, ਮੇਰੇ ਸ਼ਹਿਰ ਤੋਂ ਤੇ ਨਾ ਹੀ ਮੇਰੇ ਖੇਤਰ ਨਾਲ ਉਸਦਾ ਕੋਈ ਵਾਸਤਾ ਹੈ। ਉਸ ਨਾਲ ਰਿਸ਼ਤਾ ਹੈ ਤਾਂ ਸ਼ਬਦਾਂ ਦਾ, ਉਸ ਨਾਲ ਰਿਸ਼ਤਾ ਹੈ ਤਾਂ ਕਵਿਤਾ ਦਾ, ਉਸ ਨਾਲ ਰਿਸ਼ਤਾ ਹੈ ਤਾਂ ਇਨਾਂ ਕਾਵਿ ਮਹਿਫਲਾਂ ਦਾ, ਜੋ ਗੂੜ੍ਹੀ ਸਾਂਝ ਦਾ ਪ੍ਰਤੀਕ ਬਣ ਨਿਬੜਿਆ। ਨਾ ਤਾਂ ਦਰਸ਼ਨ ਮੇਰੇ ਬਾਰੇ ਕੁਝ ਜਾਣਦਾ ਹੈ ਤੇ ਨਾ ਮੈਂ ਉਸ ਬਾਰੇ। ਉਹ ਜਾਣਦਾ ਹੈ ਤਾਂ ਏਨਾ ਕਿ ਇਕ ਦੀਪਕ ਹੈ ਜੋ ਛੋਟੀ ਮੋਟੀ ਮਹਿਫਲਾਂ ਵਿਚ ਕੋਈ ਟੁੱਟੀ ਫੁੱਟੀ ਕਵਿਤਾ ਬੋਲ ਲੈਂਦਾ ਹੈ ਤੇ ਮੈਂ ਜਾਣਦਾ ਹਾਂ ਏਨਾ ਇਕ ਦਰਸ਼ਨ ਤਿਉਣਾ ਹੈ, ਜੋ ਗਲ 'ਚੋਂ ਨਹੀਂ ਦਿਲ 'ਚੋਂ ਗਾਉਂਦਾ ਹੈ ਤੇ ਜਦ ਗਾਉਂਦਾ ਹੈ ਤਾਂ ਸਾਹਮਣੇ ਬੈਠਿਆਂ ਦੇ ਦਿਲ ਵਿਚ ਉਤਰ ਜਾਂਦਾ ਹੈ। ਇਸੇ ਜਾਣ ਪਹਿਚਾਣ 'ਤੇ ਭਰੋਸਾ ਕਰ ਦਰਸ਼ਨ ਤਿਉਣਾ ਨੇ ਆਪਣੀ ਕਿਤਾਬ 'ਕਾਨਿਆਂ ਦੀ ਕੁੱਲੀ' ਮੇਰੇ ਹੱਥ ਧਰਦਿਆਂ ਕਿਹਾ ਕਿ ਛੋਟੇ ਵੀਰ ਮੇਰੀ ਕਿਤਾਬ 'ਤੇ ਪਰਚਾ ਤੈਂ ਪੜ੍ਹਨਾ ਹੈ। ਉਸਦੇ ਭਰੋਸੇ ਲਈ ਧੰਨਵਾਦ। ਜਿੰਨੀ ਸਮਝ ਰੱਖਦਾ ਹਾਂ ਉਸ ਅਨੁਸਾਰ ਲੇਖਕ ਨਾਲ, ਕਿਤਾਬ ਨਾਲ ਇਨਸਾਫ ਦੀ ਪੁਰਜ਼ੋਰ ਕੋਸ਼ਿਸ਼ ਕਰਾਂਗਾ।

ਕਿਤਾਬ ਵਿਚ ਲੇਖਕ ਨੇ ਆਪਣੇ ਬਾਰੇ ਜੋ ਲਿਖਿਆ ਹੈ, ਉਸ ਦੇ ਬਾਰੇ ਵਿਚ ਜੋਗਿੰਦਰ ਪਰਵਾਨਾ ਹੋਰਾਂ ਨੇ ਜੋ ਲਿਖਿਆ ਹੈ ਤੇ ਇਵ ਹੀ ਜਦੋਂ ਇਸਦੀ ਸ਼ੁਰੂਆਤ ਵਿਚ ਲੇਖਕ ਧੰਨਵਾਦ ਕਰਦਿਆਂ ਇਕ ਸਤਰ ਲਿਖਦਾ ਹੈ ਕਿ ਜਿਨ੍ਹਾਂ ਨੇ ਮਾੜੇ ਸਮੇਂ ਵਿਚ ਮੇਰੀ ਡੁੱਬਦੀ ਹੋਈ ਕਿਸ਼ਤੀ ਨੂੰ ਸਹਾਰਾ ਦਿੱਤਾ, ਮੈਂ ਉਹਨਾਂ ਦਾ ਧੰਨਵਾਦੀ ਹਾਂ। ਬੱਸ, ਇਹੋ ਚੰਦ ਪੰਨਿਆਂ ਨੂੰ ਪੜ੍ਹ ਕੇ ਪਤਾ ਲੱਗ ਜਾਂਦਾ ਹੈ ਕਿ ਦਰਸ਼ਨ ਚਾਂਦੀ ਦਾ ਚਮਚ ਮੂੰਹ 'ਚ ਲੈ ਕੇ ਜੰਮਣ ਵਾਲਾ ਜਵਾਕ ਨਹੀਂ, ਉਹ ਕਿਸੇ ਲੰਬੜਦਾਰਾਂ, ਜਗੀਰਦਾਰਾਂ ਤੇ ਰਹੀਸ ਘਰਾਂ ਦਾ ਸਹਿਜ਼ਾਦਾ ਨਹੀਂ, ਉਹ ਵੀ ਮਿੱਟੀ ਨਾਲ ਮਿੱਟੀ ਹੋ ਕੇ ਆਪਣਾ ਬੁੱਤ ਸਵਾਰਦਾ ਆਪੇ ਖੜ੍ਹਾ ਹੋਇਆ ਹੈ। ਉਸ ਬੁੱਤ ਨੂੰ ਕਿਸੇ ਤਰਾਸ਼ਿਆ ਨਹੀਂ, ਕਿਸੇ ਮਿੱਟੀ ਝਾੜੀ ਨਹੀਂ, ਕਿਸੇ ਬੁੱਤ ਨੂੰ ਸ਼ਿਗਾਰਿਆ ਨਹੀਂ, ਉਸਦੀ ਆਪਣੀ ਮਿਹਨਤ ਹੀ ਹੈ, ਆਪਣੀ ਲਗਨ ਹੀ ਹੈ, ਆਪਣੀ ਜ਼ਿੱਦ ਹੀ ਹੈ ਕਿ ਉਹ ਆਪਣਾ ਵਜੂਦ ਵੀ ਬਚਾ ਸਕਿਆ, ਆਪਣਾ ਤੇ ਆਪਣੇ ਪਰਿਵਾਰ ਦਾ ਢਿੱਡ ਵੀ ਭਰ ਸਕਿਆ ਤੇ ਆਪਣੇ ਸ਼ੌਕ ਨੂੰ, ਆਪਣੀ ਕਲਾ ਨੂੰ ਵੀ ਜਿਉਂਦਾ ਰੱਖਣ ਵਿਚ ਕਾਮਯਾਬ ਹੋਇਆ।

ਗੱਲ ਜੇਕਰ ਕਿਤਾਬ ਦੀ ਕਰਾਂ ਤਾਂ ਇਸ ਵਿਚ ਮੁਹੱਬਤ, ਇਸ਼ਕ, ਪਿਆਰ, ਵਫ਼ਾ, ਬੇਵਫਾਈ, ਮਿਲਣਾ ਤੇ ਵਿਛੋੜਾ ਭਰਿਆ ਪਿਆ ਹੈ। ਦਰਸ਼ਨ ਤਿਉਣਾ ਉਸ ਸਮੇਂ ਤੋਂ ਲਿਖ ਰਿਹਾ ਹੈ, ਜਿਸ ਸਮੇਂ ਮੈਂ ਜੰਮਿਆ ਵੀ ਨਹੀਂ ਸੀ। ਹਾਂ, ਉਹ ਆਪ ਹੀ ਦੱਸਦਾ ਹੈ ਕਿ ਉਸਦੀ ਸੰਗਣ ਦੀ ਆਦਤ ਨੇ ਉਸ ਨੂੰ ਸਾਹਿਤ ਜਗਤ ਵਿਚ ਸਾਹਮਣੇ ਲਿਆਉਣ ਵਿਚ ਦੇਰੀ ਕਰ ਦਿੱਤੀ। ਪਰ ਜਦ ਉਹ ਆਪਣੀ ਕਿਤਾਬ ਨਾਲ ਸਾਡੇ ਸਾਹਮਣੇ ਆਇਆ ਤਦ ਤੱਕ ਉਹ ਪਰਪੱਖ ਹੋ ਚੁੱਕਿਆ ਸੀ, ਪੱਕ ਚੁੱਕਿਆ ਸੀ ਤੇ ਉਹ ਇਕ ਅਜਿਹਾ ਲੇਖਕ ਬਣ ਚੁੱਕਿਆ ਸੀ, ਜੋ ਬਾਤ ਤਾਂ ਇਸ਼ਕੇ ਦੀ ਪਾਉਂਦਾ, ਪਰ ਕੱਚੇ ਘੜੇ 'ਤੇ ਵੀ ਪਾਰ ਜਾਣ ਦਾ ਦਮ ਰੱਖਦਾਂ। ਮੁਬਾਰਕ ਹੈ ਦਰਸ਼ਨ ਤਿਉਣਾ ਨੂੰ ਤੇ ਸਵਾਗਤ ਹੈ ਉਸਦੀ ਕਿਤਾਬ 'ਕਾਨਿਆਂ ਦੀ ਕੁੱਲੀ' ਦਾ।

ਚਾਹੇ ਪਿੰਡਾਂ ਵਿਚ ਲੱਗਣ ਵਾਲਾ ਕੋਈ ਸਭਿਆਚਾਰਕ ਮੇਲਾ ਹੋਵੇ, ਚਾਹੇ ਵਿਆਹਾਂ ਵਿਚ ਲੱਗਿਆ ਕੋਈ ਦੇਸੀ ਅਖਾੜਾ ਤੇ ਚਾਹੇ ਕਿਸੇ ਪੀਰ ਪੈਗੰਬਰ ਦੀ ਸਮਾਧ 'ਤੇ ਹਰ ਵਰ੍ਹੇ ਹੋਣ ਵਾਲਾ ਰੰਗਾ ਰੰਗ ਪ੍ਰੋਗਰਾਮ, ਜਿਵੇਂ ਉਥੇ ਸਟੇਜ 'ਤੇ ਆਉਂਦੇ ਸਾਰ ਹੀ ਹਰ ਗਾਇਕ ਪਹਿਲਾਂ ਜੁੱਤੀ ਲਾ ਕੇ ਦੋ ਮਿੰਟ ਲਈ ਪੰਜ ਸੱਤ ਸਤਰਾਂ ਧਾਰਮਿਕ ਗੀਤ ਦੀਆਂ ਗਾ ਕੇ ਫਿਰ ਚੱਕ ਲੈਂ, ਚੱਕ ਲੈਂ ਸ਼ੁਰੂ ਕਰ ਦਿੰਦਾ ਹੈ। ਉਸੇ ਤਰ੍ਹਾਂ ਦਰਸ਼ਨ ਵੀਰ ਨੇ ਵੀ ਆਪਣੀ ਕਿਤਾਬ ਵਿਚ ਪਹਿਲਾ ਗੀਤ ਧਾਰਮਿਕ ਰੱਖਿਆ ਹੋਇਆ ਹੈ ਤੇ ਨਾਲ ਹੀ ਫਿਰ ਉਹ ਆਪਣੀ ਲੈਅ ਵਿਚ ਆ ਜਾਂਦਾ ਹੈ ਤੇ ਇਸ਼ਕੇ ਦੀ ਪੀਂਘ ਉਚੀ ਚੜ੍ਹਾਉਂਦਾ ਹੈ। ਉਸਦੀ ਇਸੇ ਸ਼ੁਰੂਆਤ ਨੂੰ ਕਾਇਮ ਰੱਖਦੇ ਹੋਏ ਲਓ ਉਸਦੀ ਕਿਤਾਬ ਦੇ ਪਹਿਲੇ ਗੀਤ ਜੋ ਉਸ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦੀ ਗੱਲਬਾਤ 'ਚੋਂ ਪੈਦਾ ਕੀਤਾ ਹੈ 'ਦਾਦੀ ਤੇਰੇ ਲਾਡਲੇ' ਦਾ ਇਕ ਹਲੂਣਾ ਦੇਣ ਵਾਲਾ ਸ਼ੇਅਰ ਸੁਣੋ :

*"ਧਰਮ ਤੋਂ ਨਾ ਅਸਾਂ ਡੋਲਣਾ ਚਾਹੇ ਦੇਣ ਤਸੀਹੇ।*
*ਹੱਸ ਹੱਸ ਜਾਨਾਂ ਦੇਣਗੇ ਤੇਰੇ ਦੋ ਮਸੀਹੇ।*
*... ਬੰਧਨ ਨਾ ਅਸਾਂ ਤੋੜਨੇ ਅੱਜ ਆਪਣੇ ਘਰਦੇ।*
*ਦਾਦੀ ਤੇਰੇ ਲਾਡਲੇ ਨਾ ਮੌਤੋਂ ਡਰਦੇ।"*

ਲੋਕ ਗੀਤ ਪ੍ਰਕਾਸ਼ਨ ਵਲੋਂ ਪ੍ਰਕਾਸ਼ਤ ਕਰੀਬ 100 ਪੰਨਿਆਂ ਦੀ ਇਸ ਕਿਤਾਬ ਵਿਚ 40 ਤੋਂ ਵੱਧ ਗੀਤਾਂ ਨੂੰ ਜਿੱਥੇ ਥਾਂ ਦਿੱਤੀ ਹੈ, ਉਥੇ ਟੱਪੇ, ਬੋਲੀਆਂ, ਸ਼ੇਅਰ ਤੇ ਕੁਝ ਕਵਿਤਾ ਰੂਪੀ ਰੰਗ ਵੀ ਨਜ਼ਰ ਆਉਂਦੇ ਹਨ। ਲੇਖਕ ਨੇ ਬੇਸ਼ੱਕ ਕਿਤਾਬ ਵਿਚ ਧਾਰਮਿਕ ਵਿਸ਼ਾ ਵੀ ਛੂਹਿਆ ਹੈ, ਮਰਦੀ ਕਿਸਾਨੀ ਦੀ ਵੀ ਗੱਲ ਕੀਤੀ ਹੈ, ਰਿਸ਼ਤਿਆਂ ਦੀ ਟੁੱਟ ਭੱਜ ਨੂੰ ਵੀ ਥਾਂ ਦਿੱਤੀ ਹੈ, ਦੇਸ਼ ਭਗਤੀ ਦਾ ਗੀਤ ਵੀ ਗਾਇਆ ਹੈ, ਜਾਤ ਪਾਤ, ਸਿਆਸਤ, ਰਿਸ਼ਵਤਖੋਰੀ ਵਰਗੇ ਵਿਸ਼ੇ ਵੀ ਛੂਹੇ ਹਨ। ਪਰ ਪਿਆਰ ਮੁਹੱਬਤ ਦੀ ਬਾਤ, ਇਸ਼ਕੇ ਦਾ ਗੀਤ, ਬੇਵਫਾਈ ਦਾ ਰੋਣਾ, ਵਿਛੋੜੇ ਦਾ ਦਰਦ ਏਨਾ ਗਹਿਰਾ ਹੈ, ਏਨਾ ਵਿਸ਼ਾਲ ਹੈ ਕਿ ਉਸ ਥੱਲੇ ਬਾਕੀ ਸਾਰੇ ਵਿਸ਼ੇ ਦੱਬ ਕੇ ਰਹਿ ਗਏ ਹਨ। ਇਸ ਲਈ ਜੇਕਰ ਕਿਤਾਬ ਦੇ ਭਾਰੂ ਪੱਖ ਮੁਹੱਬਤ ਵਾਲਾ ਵਿਸ਼ਾ ਹੀ ਢੂੰਢਣਾ ਹੋਵੇ ਤਾਂ ਪੰਜਾਬੀ ਸਾਹਿਤ ਵਿਚ ਜਦੋਂ ਵੀ ਇਸ਼ਕੇ ਦੀ ਗੱਲ ਤੁਰੇਗੀ, ਜਦੋਂ ਵੀ ਵਿਛੋੜਾ ਛੂਹਿਆ ਜਾਵੇਗਾ ਤਦ ਬਿਰਹਾ ਦਾ ਸੁਲਤਾਨ ਸ਼ਿਵ ਕੁਮਾਰ ਬਟਾਲਵੀ ਯਾਦ ਆਵੇਗਾ। ਹਾਂ, ਇਸ਼ਕੇ ਦੀ ਗੱਲ ਆਪਣੀ ਗਾਇਕੀ ਵਿਚ ਗੁਰਦਾਸ ਮਾਨ ਵੀ ਬਾਖੂਬੀ ਕਰਦਾ ਹੈ। ਪੰਜਾਬੀ ਦੇ ਕਿੰਨੇ ਹੀ ਸਿਖਰ ਦੇ ਲੇਖਕ, ਸਿਖਰ ਦੇ ਗਾਇਕ, ਸੂਫੀਆਨਾ ਕਲਾਮ ਪੜ੍ਹਨ ਵਾਲੇ, ਚਾਹੇ ਉਹ ਇਸ ਪਾਰ ਦੇ ਹੋਣ ਤੇ ਚਾਹੇ ਉਸ ਪਾਰ ਦੇ, ਉਹਨਾਂ ਇਸ਼ਕ ਨੂੰ ਇਬਾਦਤ ਨਾਲ ਵੀ ਜੋੜ ਕੇ ਦੇਖਿਆ ਹੈ। ਗੱਲ ਤਾਂ ਦਰਸ਼ਨ ਤਿਉਣਾ ਵੀ ਇਸ਼ਕ ਦੀ ਹੀ ਕਰਦਾ ਹੈ, ਪਰ ਉਹ ਇਸ ਸਾਰੀ ਭੀੜ ਵਿਚੋਂ ਵੱਖਰਾ ਖੜ੍ਹਾ ਨਜ਼ਰ ਆਉਂਦਾ ਹੈ ਕਿਉਂਕਿ ਉਸਦਾ ਨਜ਼ਰੀਆ ਵੀ ਆਪਣਾ ਹੈ, ਉਸਦੇ ਸ਼ਬਦ ਵੀ ਆਪਣੇ ਹਨ, ਉਸਦਾ ਦਰਦ ਵੀ ਆਪਣਾ ਹੈ ਤੇ ਉਸਦੀ ਇਸ਼ਕੇ ਨੂੰ ਪੇਸ਼ ਕਰਨ ਦੀ ਪਰਿਭਾਸ਼ਾ ਵੀ ਆਪਣੀ ਹੈ। ਉਸਦਾ ਪਿਆਰ ਇਬਾਦਤ ਨਾਲ ਸਾਂਝ ਨਹੀਂ ਪਾਉਂਦਾ। ਉਹ ਸਿੱਧਾ ਦੋ ਪ੍ਰੇਮੀਆਂ ਦੀ ਹੀ ਗੱਲ ਕਰਦਾ ਹੈ।

ਬੇਸ਼ੱਕ ਅੱਜ ਦਾ ਇਸ਼ਕ ਨਾਪ ਤੋਲ ਕੇ ਹੋਣ ਲੱਗ ਪਿਆ ਹੈ, ਅੱਜ ਦਾ ਇਸ਼ਕ ਜੇਬ ਦਾ ਭਾਰ ਦੇਖ ਕੇ ਹੋਣ ਲੱਗ ਪਿਆ ਹੈ, ਬੇਸ਼ੱਕ ਅੱਜ ਦਾ ਇਸ਼ਕ ਗੱਡੀ ਦਾ ਬਰੈਂਡ ਦੇਖ ਕੇ ਹੋਣ ਲੱਗ ਪਿਆ ਹੈ। ਪਰ ਜਦ ਸੱਚਾ ਇਸ਼ਕ ਹੁੰਦਾ ਹੈ ਤਦ ਨਾ ਰੰਗ ਰੂਪ ਨਜ਼ਰ ਆਉਂਦਾ ਹੈ, ਨਾ ਅਮੀਰੀ ਗਰੀਬੀ ਦਿਸਦੀ ਹੈ, ਨਾ ਜਾਤ ਪਾਤ ਦਾ ਪਾੜਾ ਰਹਿੰਦਾ ਹੈ, ਨਾ ਉਚ ਨੀਚ ਕੋਈ ਮਾਅਨੇ ਰੱਖਦੀ ਹੈ, ਫਿਰ ਤਾਂ ਬੱਸ ਸਭ ਕੁਝ ਸੋਹਣਾ ਹੀ ਸੋਹਣਾ ਨਜ਼ਰੀਂ ਆਉਂਦਾ ਹੈ। ਤਾਹੀਓਂ ਤਾਂ ਆਖਿਆ ਜਾਂਦਾ ਹੈ ਕਿ ਇਸ਼ਕ ਅੰਨ੍ਹਾ ਹੁੰਦਾ ਹੈ। ਜਦੋਂ ਸੱਚਾ ਪਿਆਰ ਹੋ ਜਾਵੇ, ਜਦੋਂ ਸੱਚੀ ਮੁਹੱਬਤ ਹੋ ਜਾਵੇ ਫਿਰ ਬੁਰਾਈਆਂ ਵੀ ਚੰਗਿਆਈਆਂ ਬਣ ਨਜ਼ਰੀਂ ਆਉਂਦੀਆਂ ਹਨ। ਫਿਰ ਔਗੁਣ ਵੀ ਗੁਣ ਨਜ਼ਰ ਆਉਣ ਲੱਗ ਪੈਂਦੇ ਹਨ। ਦਰਸ਼ਨ ਤਿਉਣਾ ਦੇ ਕਈ ਗੀਤ ਮੇਰੀਆਂ ਇਨ੍ਹਾਂ ਗੱਲਾਂ ਦੀਆਂ ਗਵਾਹੀਆਂ ਭਰਦੇ ਹਨ, 'ਭੈੜੇ ਦੁੱਖ ਆਸ਼ਕੀ ਦੇ, ਸੋਹਣੇ ਨੈਣਾਂ ਵਾਲੀਏ, ਪਰਦੇਸਣੇ ਨੀ ਪਰਦੇਸਣੇ, ਸੱਜਣਾਂ ਵੇ ਅੱਜ ਸਾਡੀ ਭੁੱਲ ਬਖਸ਼ਾਈਂ' ਵਰਗੇ ਦਰਜਨਾਂ ਗੀਤ ਦੁਨੀਆ ਜਹਾਨ ਭੁਲਾ ਕੇ ਇਕਮੁੱਕ ਹੋਣ ਦਾ ਦਮ ਭਰਦੇ ਹਨ। ਕਿਤਾਬ ਦੇ 20 ਨੰਬਰ ਪੰਨੇ 'ਤੇ ਗੀਤ ਹੈ 'ਇਕ ਹਾਣ ਦਾ ਮੁੰਡਾ' ਜਿਸ ਵਿਚ ਲੇਖਕ ਲਿਖਦਾ ਹੈ ਕਿ ਕਿਵੇਂ ਪਿਆਰ ਵਿਚ ਰੰਗੀ ਪ੍ਰੇਮਿਕਾ ਨੂੰ ਆਪਣਾ ਆਸ਼ਕ ਰਾਜਾ ਮਹਾਰਾਜਾ ਜਾਪਦਾ ਹੈ ਤੇ ਉਸਦੀ ਝਲਕ ਪਾਉਣ ਲਈ ਉਹ ਹਰ ਹੱਦ ਬੰਨੇ ਟੱਪਣੇ ਨੂੰ ਵੀ ਤੱਤਪਰ ਰਹਿੰਦੀ ਹੈ।

*"ਮੱਲੋ ਮੱਲੀ ਖਿੜਦੀ ਜਾਵਾਂ ਨੀ*
*ਕਿਵੇਂ ਆਪਣਾ ਆਪ ਲੁਕਾਵਾਂ ਨੀ*

*ਕਦੀ ਕੋਠੇ ਉਤੇ ਚੜ੍ਹ ਜਾਵਾਂ ਨੀ*
*ਝਲਕ ਉਹਦੀ ਤੱਕਣੇ ਨੂੰ*
*ਨੀ ਕਹਿ ਗਿਆ ਮੈਨੂੰ ਨੱਚਣੇ ਨੂੰ ।*

*ਪੱਗ ਨਸ਼ੀਲੀ ਮੁੱਖ ਗੁਲਾਬ ਦਾ ਸੀ*
*ਉਹਦਾ ਰੋਹਬ ਰਾਜੇ ਮਹਾਰਾਜ ਦਾ ਸੀ*
*ਕੀ ਕਹਿਣਾ ਮੇਰੇ ਜਨਾਬ ਦਾ ਸੀ*
*ਰਾਏ ਰੂਪ ਉਹਦਾ ਦੱਸਣੇ ਨੂੰ*
*ਇਕ ਹਾਣ ਦਾ ਮੁੰਡਾ*
*ਨੀ ਕਹਿ ਗਿਆ ਮੈਨੂੰ ਨੱਚਣੇ ਨੂੰ ।"*

ਕਿਤਾਬ ਦੀ ਸਾਰਥਿਕਤਾ ਨੂੰ, ਕਿਤਾਬ ਦੇ ਉਚ ਮਿਆਰ ਨੂੰ ਦਰਸਾਉਂਦਾ ਹੈ ਪੰਨਾ ਨੰਬਰ 29 'ਤੇ ਲਿਖਿਆ ਗੀਤ 'ਬੜਾ ਦਰਦ ਹੋਇਆ'। ਆਪਾਂ ਜਾਣਦੇ ਹਾਂ ਕਿ ਜਦੋਂ ਕੋਈ ਪੌਦਾ, ਕੋਈ ਦਰੱਖਤ ਜੜ੍ਹੋਂ ਪੁੱਟ ਲਿਆ ਜਾਵੇ ਤੇ ਉਸਦਾ ਧਰਤੀ ਨਾਲੋਂ ਨਾਤਾ ਟੁੱਟ ਜਾਵੇ ਫਿਰ ਉਹ ਕਿਸੇ ਗਮਲੇ 'ਚ ਲੱਗ ਕੇ ਉਗ ਤਾਂ ਸਕਦਾ ਹੈ ਪਰ ਉਥੋਂ ਖਿੜ ਨਹੀਂ ਸਕਦਾ, ਉਥੋਂ ਫਲ ਫੁਲ ਨਹੀਂ ਸਕਦਾ ਜਿਵੇਂ ਉਹ ਆਪਣੇ ਜਨਮ ਵਾਲੀ ਥਾਂ ਫਲ ਫੁੱਲ ਰਿਹਾ ਹੁੰਦਾ ਹੈ। ਇਸੇ ਹੀ ਦੌਰ ਵਿਚੋਂ ਆਪਾਂ ਇਨਸਾਨ ਵੀ ਗੁਜ਼ਰਦੇ ਹਾਂ। ਖਾਸ ਕਰ ਮੇਰੇ ਵਰਗੇ ਪੇਂਡੂ ਲੋਕ ਜਿਹੜੇ ਪਿੰਡਾਂ ਵਿਚ ਜੰਮੇ ਹੋਣ, ਪਿੰਡਾਂ ਵਿਚ ਪਲੇ ਹੋਣ ਤੇ ਫਿਰ ਪੇਟ ਦੀ ਅੱਗ ਬੁਝਾਉਣ ਲਈ, ਆਪਣੇ ਲੜ ਲੱਗੀ ਚੂੜੇ ਵਾਲੀ ਦੇ ਚਾਅ ਪੂਰੇ ਕਰਨ ਲਈ ਤੇ ਆਪਣੀ ਔਲਾਦ ਨੂੰ ਚੰਗੀ ਸਿੱਖਿਆ ਦੇਣ ਲਈ ਆਪਣੀਆਂ ਜੜ੍ਹਾਂ ਤੋਂ ਟੁੱਟ ਕੇ ਇਨ੍ਹਾਂ ਪੱਥਰਾਂ ਦੇ ਸ਼ਹਿਰ ਰੂਪੀ ਗਮਲਿਆਂ ਵਿਚ ਆ ਲੱਗਦੇ ਹਨ ਤੇ ਫਿਰ ਅਜਿਹੇ ਦਰੱਖਤਾਂ ਨੂੰ ਫਲ ਤਾਂ ਲੱਗਦੇ ਹਨ ਪਰ ਫੁੱਲ ਨਹੀਂ ਖਿੜਦੇ, ਕਹਿਣ ਤੋਂ ਭਾਵ ਆਪਣੇ ਵਜੂਦ ਤੋਂ ਟੁੱਟ ਕੇ, ਆਪਣਿਆਂ ਤੋਂ ਟੁੱਟ ਕੇ, ਆਪਣੀ ਮਿੱਟੀ ਤੋਂ ਵੱਖ ਹੋ ਕੇ ਅਸੀਂ ਲੋਕ ਆਪਣਾ ਕੰਮ, ਆਪਣੀ ਡਿਊਟੀ, ਆਪਣੇ ਫਰਜ਼ ਤਾਂ ਨਿਭਾਉਂਦੇ ਰਹਿੰਦੇ ਹਾਂ, ਪਰ ਅੰਦਰ ਇਕ ਟੀਸ, ਅੰਦਰ ਇਕ ਦਰਦ, ਅੰਦਰ ਇਕ ਪਿਛਾਂਹ ਛੱਡ ਆਇਆਂ ਦਾ ਮੋਹ ਤੜਫਾਉਂਦਾ ਜ਼ਰੂਰ ਰਹਿੰਦਾ ਹੈ। ਇਹੋ ਜਿਹੇ ਹੀ ਗੀਤ ਜਦੋਂ ਦਰਸ਼ਨ ਤਿਉਣਾ ਮਹਿਫਲ ਵਿਚ ਉਚੀ ਆਵਾਜ਼ ਨਾਲ ਗਾਉਂਦਾ ਹੈ ਤਦ ਉਸਦੀ ਆਵਾਜ਼ ਦੂਰ ਦੂਰ ਤੱਕ ਗਲ ਦੇ ਜ਼ੋਰ ਨਾਲ ਨਹੀਂ ਦਿਲ ਦੇ ਜ਼ੋਰ ਨਾਲ ਹੀ ਪਹੁੰਚਦੀ ਹੈ ਕਿਉਂਕਿ ਉਹ ਦਿਲੋਂ ਲਿਖਦਾ ਹੈ ਤੇ ਦਿਲੋਂ ਗਾਉਂਦਾ ਹੈ। ਚਾਹੁੰਦਾ ਤਾਂ ਮੈਂ ਇਹੋ ਹਾਂ ਕਿ ਇਹ ਗੀਤ 'ਬੜਾ ਦਰਦ ਹੋਇਆ' ਉਹ ਆਪ ਗਾ ਕੇ ਸੁਣਾਵੇ, ਪਰ ਮੈਥੋਂ ਵੀ ਰਹਿ ਨਹੀਂ ਹੁੰਦਾ, ਦੋ ਪੈਰੇ ਤਾਂ ਮੈਂ ਆਪ ਨਾਲ ਸਾਂਝੇ ਕਰ ਹੀ ਲੈਂਦਾ ਹਾਂ।

*ਬੜਾ ਦਰਦ ਹੋਇਆ, ਬੜਾ ਦਰਦ ਹੋਇਆ*
*ਸਭ ਯਾਰ ਛੱਡੇ, ਦਿਲਦਾਰ ਛੱਡੇ, ਮੈਂ ਲੁਕ ਲੁਕ ਕੇ ਰੋਇਆ*
*ਬੜਾ ਦਰਦ ਹੋਇਆ*
*ਛੱਡੇ ਬੇਲਿਆਂ ਦੀ ਯਾਦ ਛੱਡੇ ਪਿਆਰ ਵਰਗੀ,*
*ਕਿਤੇ ਧੂੰਕਣਾਂ ਦੀ ਵਾਂਗ, ਕਿਤੇ ਵੇਲਾ ਸਰਘੀ,*
*ਦੂਰ ਪਿੰਡਾਂ ਦੀਆਂ ਜੂਹਾਂ ਮਸਾਂ ਟੱਪੀਆਂ ਜ਼ਰੂਰਾਂ,*
*ਮੈਂ ਮੁੜ ਮੁੜ ਪੋਲੋਇਆ, ਬੜਾ ਦਰਦ ਹੋਇਆ।*

*ਰੱਬ ਮੇਰੇ ਉਤੇ ਪਾਈਆਂ ਕਈ ਮਜਬੂਰੀਆਂ,*
*ਐਥੇ ਸਿਰੋਂ ਸਰਦਾਰ, ਉਥੇ ਜੀ ਹਜ਼ੂਰੀਆਂ,*
*ਘਰ ਫਿਰ ਵੀ ਨਾ ਜਾਵੇ, ਮੁੜ ਫਿਰ ਵੀ ਨਾ ਜਾਵੇ,*
*ਪਿਆਰ ਫਿੱਲਰਾਂ ਨੇ ਖੋਹਿਆ, ਬੜਾ ਦਰਦ ਹੋਇਆ।*

ਪਿਆਰ ਫਿੱਲਰਾਂ ਨੇ ਖੋਹਿਆ, ਇਹ ਫਿੱਲਰ ਹੀ ਹਨ, ਜੋ ਦਰਸ਼ਨ ਨੂੰ ਪਿੰਡ ਤਿਉਣਾ ਤੋਂ ਰਾਮਪੁਰਾ ਫੂਲ ਲੈ ਆਏ, ਇਹ ਫਿੱਲਰ ਹੀ ਹਨ ਜੋ ਦਰਸ਼ਨ ਨੂੰ ਰਾਮਪੁਰਾ ਫੂਲ ਤੋਂ ਚੰਡੀਗੜ੍ਹ ਲੈ ਆਏ, ਇਹ ਫਿੱਲਰ ਹੀ ਹਨ, ਜੋ ਸਾਨੂੰ ਪਿੰਡਾਂ ਤੋਂ ਸ਼ਹਿਰ ਤੱਕ, ਸ਼ਹਿਰਾਂ ਤੋਂ ਬਦੇਸ਼ਾਂ ਤੱਕ ਲੈ ਜਾਂਦੇ ਨੇ, ਪਰ ਅਸੀਂ ਵੀ ਫਿੱਲਰ ਇਕੱਠੇ ਕਰਦੇ ਕਰਦੇ ਇੱਛਾਵਾਂ ਦੀ ਪੰਡ ਏਨੀ ਭਾਰੀ ਕਰ ਲੈਂਦੇ ਹਾਂ ਕਿ ਢਿੱਡ ਤਾਂ ਭਰ ਜਾਂਦਾ ਹੈ, ਪਰ ਨੀਤ ਨਹੀਂ ਭਰਦੀ। ਫਿਰ ਆਪਣਿਆਂ ਦੀ ਯਾਦ ਵੀ ਕੀ ਕਰੇਗੀ, ਜਦੋਂ ਅਸੀਂ ਮਾਇਆ ਨਾਲ ਮੋਹ ਪਾ ਬੈਠਦੇ ਹਾਂ। ਕਮਾਲ ਦੇਖੋ, ਜਦੋਂ ਕਮਾਈ ਨਹੀਂ ਹੁੰਦੀ ਸੀ, ਤਦ ਜ਼ਿੰਦਗੀ ਵਿਚ ਮੌਜ ਪੱਲੇ ਹੁੰਦੀ ਸੀ, ਤਦ ਆਪਣਾ ਤਾਂ ਕੀ ਆਂਢੀ ਗੁਆਂਢੀਆਂ ਦੇ ਟੱਬਰ ਲਈ ਵੀ ਵਕਤ ਹੁੰਦਾ ਸੀ। ਹੋਰਾਂ ਦੇ ਜਵਾਕ ਖਿਲਾਉਂਦੇ ਕਦੇ ਥੱਕਦੇ ਨਹੀਂ ਸੀ ਅਸੀਂ। ਪਰ ਹੁਣ ਜਿੰਦਣ ਦੇ ਕਮਾਉਣ ਲੱਗ ਪਏ ਹਾਂ, ਤਦ ਦੇ ਸਾਈਕਲ ਦੇ ਚੱਕੇ ਵਾਂਗ ਗੋਲ ਗੋਲ ਘੁੰਮ ਰਹੇ ਹਾਂ। ਘਰ ਤੋਂ ਕੰਮ ਤੇ ਕੰਮ ਤੋਂ ਘਰ। ਆਪਣੇ ਆਪ ਦੀ ਚਿੰਤਾ, ਆਪਣੇ ਆਪ ਦਾ ਫਿਕਰ, ਆਪਣੀ ਮੌਜ ਕਿਸੇ ਲਿਫਾਫੇ ਵਿਚ ਕੈਦ ਹੋ ਕੇ ਬੈਡ ਦੇ ਕਿਸੇ ਖੂੰਜੇ ਵਿਚ ਸੁੱਟੀ ਹੋਈ ਪੁਰਾਣੀ ਐਲਬਮ ਵਾਂਗ ਗੁਆਚ ਗਈ ਹੈ। ਅੱਜ ਆਪਣੇ ਹੀ ਜਵਾਕਾਂ ਲਈ ਵਕਤ ਨਹੀਂ, ਜਿਨ੍ਹਾਂ ਲਈ ਅਸੀਂ ਕਮਾ ਰਹੇ ਹਾਂ। ਜਿਨ੍ਹਾਂ ਬੱਚਿਆਂ ਨਾਲ ਮੋਹ ਪਾਲ ਕੇ ਅੱਜ ਆਪਣਾ ਸਭ ਕੁਝ

ਦਾਅ 'ਤੇ ਲਾ ਰਹੇ ਹਾਂ, ਉਹਨਾਂ ਨੂੰ ਜਿਸ ਦਿਨ ਮਹਿਸੂਸ ਹੋਇਆ ਕਿ ਅਸੀਂ ਉਹਨਾਂ ਦੀ ਜ਼ਿੰਦਗੀ ਵਿਚ ਖਲਲ ਪਾਉਂਦੇ ਹਾਂ, ਉਸ ਦਿਨ ਉਹਨਾਂ ਸਾਡੇ ਆਲ੍ਹ ਣਿਆਂ ਵਿਚੋਂ ਉਡਾਰੀ ਮਾਰ ਦੇਣੀ ਹੈ। ਖਲਲ ਦਾ ਅੰਦਾਜ਼ਾ ਇਸੇ ਗੱਲ ਤੋਂ ਲਾ ਲਵੋ, ਦੋ ਤਿੰਨ ਮਹੀਨੇ ਪਹਿਲਾਂ ਦੀ ਹੀ ਗੱਲ ਹੈ, ਰਾਤ ਨੂੰ ਬੈਡ 'ਤੇ ਪਿਆਂ ਮੈਂ ਤੇ ਮੇਰੀ ਧਰਮ ਪਤਨੀ ਕਿਸੇ ਵਿਸ਼ੇ 'ਤੇ ਗੱਲ ਕਰ ਰਹੇ ਸਾਂ, ਗੱਲ ਥੋੜ੍ਹੀ ਦਬਵੀਂ ਆਵਾਜ਼ ਵਿਚ ਕਰ ਰਹੇ ਸਾਂ ਕਿ ਨਾਲ ਦੇ ਕਮਰੇ ਵਿਚ ਸੁੱਤੇ ਪਏ ਬੇਟੇ ਦੀ ਨੀਂਦ ਵਿਚ ਕੋਈ ਖੱਲਲ ਨਾ ਪਵੇ। ਸਾਡੀ ਚੁੰਝ ਚਰਚਾ ਨੂੰ ਸੁਣ ਕੇ ਉਹ ਉਚੀ ਦਾਣੀ ਬੋਲਿਆ, " ਉਹ ਸੌਂ ਜਾਓ ਪਿਆਰ ਦੇ ਕਬੂਤਰੋ ਮੈਂ ਸਵੇਰੇ ਸਕੂਲ ਵੀ ਜਾਣਾ।" ਇੰਝ ਜਦੋਂ ਸਾਡੀ ਖਲਲ ਉਹਨਾਂ ਦੇ ਸਹਿਣ ਤੋਂ ਬਾਹਰ ਹੋ ਜਾਵੇ ਫਿਰ ਸਾਡੇ ਵਿਹੜੇ ਉਹਨਾਂ ਦੀਆਂ ਯਾਦਾਂ ਰਹਿ ਜਾਂਦੀਆਂ ਹਨ। ਦਰਸ਼ਨ ਤਿਉਣਾ ਦਾ ਇਹ ਸ਼ੇਅਰ ਮੈਨੂੰ ਇੱਥੇ ਢੁੱਕਦਾ ਜਾਪਿਆ।

*"ਇਹ ਪਿਆਰ ਦੇ ਪੰਖੇਰੂ ਉਡ ਜਾਣਗੇ ਨੀ ਜਿੰਦੇ*
*ਉਹ ਆਲ੍ਹਣੇ ਨਾ ਸੋਂਹਦੇ ਜਿਥੇ ਹੋਣ ਨਾ ਪਰਿੰਦੇ।"*

ਲੇਖਕ ਪਿਆਰ ਦੀ ਬਾਤ ਪਾਉਂਦਾ ਪਾਉਂਦਾ ਘਰਾਂ ਵਿਚ ਟੁੱਟ ਰਹੇ ਰਿਸ਼ਤਿਆਂ ਦੀ ਵੀ ਟੀਸ ਬਿਆਨ ਕਰਦਾ ਹੈ। ਬਿਖਰ ਰਹੇ ਪਰਿਵਾਰ, ਖੇਰੂੰ ਖੇਰੂੰ ਹੋ ਰਹੇ ਘਰ ਘਰ ਦੇ ਜੀਅ, ਇਕ ਛੱਤ ਹੇਠ ਰਹਿ ਕੇ ਵੀ ਹਰ ਜੀਅ ਕਲਮ ਕੱਲਾ ਹੈ। ਇਸ ਬਿਖਰੇਵੇਂ ਦੀ ਚਿੰਤਾ ਦੇ ਨਾਲ ਨਾਲ ਘਰਾਂ ਦੀਆਂ ਲੜਾਈਆਂ ਦਾ ਮੁੱਖ ਅਧਾਰ ਲੇਖਕ ਟੋਕਾ ਟਕਾਈ ਨੂੰ ਵੀ ਮੰਨਦਾ ਹੈ। ਉਸਦਾ ਮੰਨਣਾ ਹੈ ਕਿ ਜੇਕਰ ਘਰਾਂ ਵਿਚ ਟੋਕਾ ਟਕਾਈ ਮੁੱਕ ਜਾਵੇ ਤਾਂ ਸਮਝੋ ਕਲੇਸ਼ ਮੁੱਕ ਜਾਣਗੇ।

*"ਮਾਪਿਆਂ ਨੂੰ ਜਾਂਦੀ ਹੋਈ ਧੀ ਦਾ ਰਾਹ ਨਾ ਰੋਕੀਏ*
*ਮਿੱਤਰਾਂ 'ਚ ਬੈਠੇ ਹੋਏ ਪੁੱਤ ਨੂੰ ਨਾ ਟੋਕੀਏ।"*

ਸਾਡੇ ਪੜ੍ਹੇ ਲਿਖੇ ਪੈਸਾ ਪ੍ਰਧਾਨ ਸਮਾਜ ਦਾ ਅਕਸ਼ ਉਭਾਰਨ ਵਿਚ, ਉਸਦਾ ਚਿਤਰਨ ਕਰਨ ਵਿਚ ਵੀ ਲੇਖਕ ਆਪਣੀਆਂ ਲਿਖਤਾਂ ਰਾਹੀਂ ਖਰਾ ਉਤਰਿਆ ਹੈ। ਉਹ ਦਾਜ ਨੂੰ ਜ਼ਹਿਰੀਲਾ ਸੱਪ ਦੱਸਦਾ ਹੈ, ਉਹ ਦੱਸਦਾ ਹੈ ਕਿ ਅੱਜ ਧਰਮ ਦੇ ਰਾਖੇ ਧਰਮਾਂ ਦੇ, ਬੋਲੀ ਦੇ ਰਾਖੇ ਭਾਸ਼ਾਵਾਂ ਦੇ, ਕੁੱਖ ਦੇ ਰਾਖੇ ਧੀਆਂ ਦੇ, ਦੇਸ਼ ਦੇ ਰਾਖੇ ਜਨਤਾ ਦੇ ਦੁਸ਼ਮਣ ਬਣ ਬੈਠੇ ਹਨ। ਇਕ ਗ਼ਜ਼ਲ ਰੂਪੀ ਗੀਤ ਹੈ "ਕਰ ਉਪਰਾਲਾ", ਜਿਸ ਵਿਚ ਲੇਖਕ ਆਪਣੇ ਇਨ੍ਹਾਂ ਸਾਰੇ ਵਿਸ਼ਿਆਂ ਨੂੰ ਛੂੰਹਦੇ ਹੋਏ ਸ਼ਿੱਦਤ ਨਾਲ ਆਪਣੇ ਆਪ ਨੂੰ, ਆਪਣੇ ਦੇਸ਼ ਦੀ ਨੌਜਵਾਨੀ ਨੂੰ ਹਲੂਣਦਾ ਹੈ, ਜਗਾਉਂਦਾ ਹੈ, ਕਹਿੰਦਾ ਹੈ :

*"ਕਰ ਉਪਰਾਲਾ ਕੋਈ ਦੇਸ਼ ਨੂੰ ਬਚਾਉਣ ਦਾ*
*ਛੱਡ ਖਹਿੜਾ ਪੱਥਰਾਂ 'ਤੇ ਨਾਂ ਲਿਖਵਾਉਣ ਦਾ*

*ਪੜ੍ਹੇ ਲਿਖੇ ਹੱਥ ਤਾਂ ਨਾਹਰਿਆਂ ਹੀ ਜੋਗੇ ਹੋ ਗਏ*
*ਭੁੱਖੇ ਪੇਟ ਸੋਚਣ ਕੀ ਨਾ ਰੁਜ਼ਗਾਉਣ ਦਾ*

*ਨਵਾਂ ਭਗਤ ਸਿੰਘ ਪੈਦਾ ਕਰ ਦੇਸ਼ ਲਈ*
*ਹੌਸਲਾ ਦੇ ਚਿੜੀਆਂ ਨੂੰ ਬਾਜ਼ਾਂ ਨਾਲ ਟਕਰਾਉਣ ਦਾ*

*ਕਰ ਉਪਰਾਲਾ ਕੋਈ ਦੇਸ਼ ਨੂੰ ਬਚਾਉਣ ਦਾ*
*ਛੱਡ ਖਹਿੜਾ ਪੱਥਰਾਂ 'ਤੇ ਨਾਂ ਲਿਖਵਾਉਣ ਦਾ।"*

ਪਿਆਰ ਦੇ ਗੀਤ ਵਿਚ ਲੇਖਕ ਕੁਦਰਤ ਦੀ ਇਕ ਹੋਰ ਨੇਮਤ ਦਾ ਖੁਲਾਸਾ ਕਰਦਾ ਹੈ, ਕਿ ਜੋ ਚੀਜ਼ ਸਾਥੋਂ ਦੂਰ ਹੋ ਜਾਵੇ, ਜੋ ਚੀਜ਼ ਸਾਡੀ ਖੋ ਜਾਵੇ ਫਿਰ ਸਾਨੂੰ ਹਰ ਪਾਸੇ ਉਹੀ ਨਜ਼ਰੀਂ ਆਉਂਦਾ ਹੈ। ਜੇਕਰ ਕੋਈ ਤੁਹਾਡਾ ਆਪਣਾ, ਚਾਹੇ ਉਹ ਮਾਂ ਹੋਵੇ, ਬਾਪ ਹੋਵੇ, ਧੀ ਪੁੱਤ ਹੋਵੇ ਤੇ ਚਾਹੇ ਮਸ਼ੂਕ। ਜਦੋਂ ਉਹ ਤੁਹਾਥੋਂ ਖੁੱਸ ਜਾਣ, ਤੁਹਾਥੋਂ ਰੁੱਸ ਜਾਣ, ਤੁਹਾਥੋਂ ਅੱਡ ਹੋ ਜਾਣ, ਤੁਹਾਡਾ ਟਿਕਾਣਾ ਛੱਡ ਦੇਣ ਜਾਂ ਜਹਾਨ ਛੱਡ ਦੇਣ ਫਿਰ ਤੁਹਾਡਾ ਇਹ ਮੋਹ ਹੀ ਹੁੰਦਾ ਹੈ, ਤੁਹਾਡੀ ਇਹ ਮੁਹੱਬਤ ਹੀ ਹੁੰਦੀ ਹੈ ਕਿ ਉਹ ਗੁੰਮ ਹੋਇਆ ਚਿਹਰਾ ਤੁਹਾਨੂੰ ਹਰ ਚਿਹਰੇ 'ਤੇ ਨਜ਼ਰੀਂ ਆਉਣ ਲੱਗਦਾ ਹੈ। ਤੁਹਾਨੂੰ ਉਸ ਦੀਆਂ ਝਲਕਾਂ ਦਿਸਣ ਲੱਗਦੀਆਂ ਹਨ, ਤੁਹਾਨੂੰ ਉਸਦੀ ਕਦਮ ਤਾਲ ਸੁਣਾਈ ਦੇਣ ਲੱਗਦੀ ਹੈ। ਕਿਸੇ ਹੋਰ ਨੂੰ ਵੇਖ ਕੇ ਜਦੋਂ ਤੁਹਾਨੂੰ ਆਪਣੇ ਸੱਜਣ ਦੇ ਭੁਲੇਖੇ ਪੈਣ ਲੱਗ ਜਾਣ ਤਾਂ ਸਮਝੋ ਇਹ ਮੁਹੱਬਤ ਦਾ ਸਿਖ਼ਰ ਹੈ। ਪਰ ਕੁਦਰਤ ਦਾ ਕਮਾਲ ਦੇਖੋ ਕਿ ਰੱਬ ਨੇ ਅਣਗਿਣਤ ਲੋਕ ਬਣਾਏ, ਪਰ ਕਿਸੇ ਨੂੰ ਵੀ ਇਕ ਦੂਜੇ ਵਰਗਾ ਨਹੀਂ ਬਣਾਇਆ। ਇਹ ਇਸ਼ਕ ਹੀ ਤਾਂ ਹੈ ਕਿ, ਇਸੇ ਨੇਮਤ ਨੂੰ ਲੇਖਕ ਜਾਣਦਿਆਂ ਹੋਇਆਂ ਵੀ ਰੱਬ ਅੱਗੇ ਅਰਜੋਈ ਕਰਦਾ ਹੈ ਕਿ ਤੇਰੇ ਵਰਗਾ ਹੀ ਕੋਈ ਦਰਸ਼ ਦੇ ਜਾਵੇ ਤਾਂ ਸਕੂਨ ਆਵੇ।

*"ਤੇਰੇ ਜਿਹਾ ਮੁੱਖ ਕਿਸੇ ਹੋਰ ਦਾ ਬਣਾਏ ਨੀ*
*ਤੇਰੇ ਜਿਹੇ ਹਾਸੇ ਕਿਸੇ ਹੋਰ ਤੋਂ ਦਿਲਾਏ ਨੀ*
*ਬੋਲਾਂ ਵਿਚ ਮਿਸ਼ਰੀ ਵੀ ਭਰ ਜਾ ਨੀ ਬੱਲੀਏ*

*ਸਾਨੂੰ ਕਿਸੇ ਹੋਰ ਜੋਗਾ ਕਰ ਜਾ ਨੀ ਬੱਲੀਏ।"*

ਕੀ ਕੀ ਗੱਲ ਕਰਾਂ ਇਸ ਕਿਤਾਬ ਬਾਰੇ, ਹਰ ਗੀਤ ਵਿਚ, ਹਰ ਕਵਿਤਾ ਵਿਚ, ਹਰ ਸ਼ੇਅਰ ਵਿਚ, ਹਰ ਸਤਰ ਵਿਚ ਬਹੁਤ ਕੁਝ ਛੁਪਿਆ ਪਿਆ ਹੈ। ਦਰਜਨਾਂ ਹੀ ਗੀਤ ਅਜਿਹੇ ਹਨ, ਜਿਹਨਾਂ ਨੂੰ ਜੇਕਰ ਕਿਸੇ ਚੰਗੇ ਗਾਇਕ ਦੀ ਆਵਾਜ਼ ਮਿਲ ਜਾਵੇ ਤਾਂ ਉਹ ਗੀਤ ਮਕਬੂਲੀਅਤ ਦਾ ਸਿਖਰ ਛੂਹ ਸਕਦੇ ਹਨ। ਦਰਸ਼ਨ ਤਿਊਣਾ ਦੀ ਜੋ ਖਾਸ ਗੱਲ ਇਸ ਕਿਤਾਬ ਵਿਚ ਨਜ਼ਰ ਆਈ, ਉਹ ਸੀ ਉਸਦਾ ਦੇਸੀਪੁਣਾ, ਪੇਂਡੂਪੁਣਾ, ਸਧਾਰਨਪੁਣਾ। ਜਿਸ ਨੂੰ ਉਹ ਜਿਊਂਦਿਆਂ ਰੱਖਣ ਵਿਚ ਕਾਮਯਾਬ ਰਿਹਾ।

ਮੈਂ ਅਲੋਚਕ ਨਹੀਂ ਹਾਂ, ਮੈਂ ਤਾਂ ਇਕ ਪਾਠਕ ਹਾਂ ਤੇ ਇਕ ਸਧਾਰਨ ਪਾਠਕ ਜਿੰਨੀ ਹੀ ਸੋਝੀ ਰੱਖਦਾ ਹਾਂ, ਇਸ ਲਈ ਮੈਨੂੰ ਕਿਤਾਬ ਵਿਚ ਬੁੱਧੀਜੀਵੀਆਂ ਵਾਂਗ, ਮਾਹਿਰਾਂ ਵਾਂਗ ਖੂਬੀਆਂ ਤੇ ਖਾਮੀਆਂ ਲੱਭਣੀਆਂ ਨਹੀਂ ਆਉਂਦੀਆਂ, ਬੱਸ ਜੋ ਸਿੱਧਾ, ਸਪੱਸ਼ਟ ਨਜ਼ਰ ਆਉਂਦਾ ਹੈ, ਉਸ ਨੂੰ ਮੈਂ ਆਪ ਨਾਲ ਸਾਂਝਾ ਕਰ ਰਿਹਾ ਹਾਂ। ਕਿਤਾਬ ਵਿਚ ਜਿੱਥੇ ਮੈਨੂੰ ਬੇਵਫਾਈ ਵਾਲਾ ਪੱਖ ਜ਼ਿਆਦਾ ਭਾਰੂ ਲੱਗਿਆ, ਉਥੇ ਕਈ ਸ਼ਬਦ ਮੈਨੂੰ ਅਜਿਹੇ ਵੀ ਮਹਿਸੂਸ ਹੋਏ, ਜੋ ਜਿਨ੍ਹਾਂ ਭਾਵਾਂ ਨੂੰ, ਜਿਨ੍ਹਾਂ ਅਰਥਾਂ ਨੂੰ ਦਰਸਾਉਣ ਲਈ ਫਿੱਟ ਕੀਤੇ ਹੋਣ, ਉਹ ਅਰਥ, ਉਹ ਸ਼ਬਦ ਪ੍ਰਗਟਾਉਂਦੇ ਨਜ਼ਰ ਨਹੀਂ ਆਏ। ਕਈ ਗੀਤ, ਕਈ ਸ਼ੇਅਰ ਮੈਨੂੰ ਇਝ ਵੀ ਮਹਿਸੂਸ ਹੋਏ, ਜਿਵੇਂ ਸ਼ਬਦਾਂ ਨਾਲ ਸ਼ਬਦ ਜੋੜਨ ਲਈ ਹੀ ਧੱਕੇ ਨਾਲ ਲਾਈਨਾਂ ਪੂਰੀਆਂ ਕੀਤੀਆਂ ਗਈਆਂ ਹੋਣ। ਤੁਕਬੰਦੀ ਨੂੰ ਕਾਇਮ ਰੱਖਣ ਲਈ ਹੀ ਅੱਖਰ ਲੱਭ ਲੱਭ ਕੇ ਉਹਨਾਂ ਸਤਰਾਂ ਵਿਚ ਕਿੱਲ ਵਾਂਗ ਠੋਕੇ ਗਏ ਹੋਣ, ਚਾਹੇ ਉਹ ਉਥੇ ਕੋਈ ਅਰਥ ਰੱਖਦੇ ਹੋਣ ਜਾਂ ਨਾਂ। ਇਝ ਦੀ ਸ਼ਬਦਾਂ ਨਾਲ ਧੱਕੇਸ਼ਾਹੀ ਮੈਨੂੰ ਕਿਤੇ ਕਿਤੇ ਮਹਿਸੂਸ ਜ਼ਰੂਰ ਹੋਈ।

ਹਾਂ, "ਸੁਣ ਵੇ ਪੰਜਾਬੀਆ" ਨਾਮਕ ਟਾਈਟਲ ਹੇਠ ਲਿਖਿਆ ਗੀਤ ਜਿੱਥੇ ਮੇਰੇ ਦਿਲ ਨੂੰ ਸਭ ਤੋਂ ਜ਼ਿਆਦਾ ਟੁੰਬ ਗਿਆ, ਉਥੇ ਪੇਜ ਨੰਬਰ 38 ਉਤੇ "ਪੀ ਕੇ ਡਿੱਗ ਜਾਣਾ" ਗੀਤ ਜਿੱਥੇ ਕਈ ਅਰਥਾਂ ਵਿਚ ਸੱਚ ਕਹਿੰਦਾ ਨਜ਼ਰੀਂ ਆਇਆ, ਉਥੇ ਇਸਦਾ ਮੁੱਖ ਬੰਦ, ਮੁੱਖ ਲਾਈਨ 'ਪੀ ਕੇ ਡਿੱਗ ਜਾਣਾ ਚੰਗਾ ਨਹੀਂ ਵੇ' ਮੈਨੂੰ ਚੁੱਭ ਰਿਹਾ ਹੈ। ਇਸ ਗੀਤ ਦੀਆਂ ਬਾਕੀ ਸਾਰੀਆਂ ਗੱਲਾਂ ਠੀਕ ਹਨ, ਪਰ ਪਤਾ ਨਹੀਂ ਮੈਨੂੰ ਇਝ ਮਹਿਸੂਸ ਹੋ ਰਿਹਾ ਹੈ, ਜਿਵੇਂ ਲੇਖਕ ਕਹਿ ਰਿਹਾ ਹੋਵੇ ਕਿ ਪੀਣਾ ਠੀਕ ਹੈ, ਬੱਸ ਡਿੱਗਣਾ ਹੀ ਗਲਤ ਹੈ। ਸ਼ਾਇਦ ਇਹ ਆਮ ਪਾਠਕਾਂ ਨੂੰ ਜਾਂ ਹੋਰ ਲੇਖਕਾਂ ਨੂੰ ਬੁਰਾ ਨਾ ਲੱਗੇ ਕਿਉਂਕਿ ਪੀਣ ਪਿਲਾਉਣ ਨੂੰ ਤਾਂ ਅਸੀਂ ਸਭਿਆਚਾਰ ਦਾ ਝੂਠਾ ਚੋਲਾ ਪਾ ਦਿੱਤਾ ਹੈ, ਪਰ ਮੈਂ ਅਜਿਹੇ ਨਸ਼ਿਆਂ ਦੀ ਗੱਲ ਤੋਰਨ ਦੇ ਸਿੱਧਾ ਖਿਲਾਫ ਹਾਂ, ਮੈਂ ਤਾਂ ਇਸ ਗੱਲ ਦੇ ਵੀ ਸਿੱਧਾ ਖਿਲਾਫ ਹਾਂ ਕਿ ਕਿਉਂ ਅਸੀਂ ਪੀਣ ਪਿਲਾਉਣ ਨੂੰ ਸਭਿਆਚਾਰ ਦੇ ਕਲੇਵੇ ਵਿਚ ਲੈ ਰੱਖਿਆ ਹੈ।

ਹਾਂ, ਇਕ ਖਾਸ ਗੱਲ ਲਈ ਦਰਸ਼ਨ ਤਿਊਣਾ ਹੋਰੀਂ ਵਧਾਈ ਦੇ ਪਾਤਰ ਹਨ, ਕਿ ਉਹਨਾਂ ਦੀ ਲੇਖਣੀ ਵਿਚ ਕਿਤੇ ਵੀ ਅਸ਼ਲੀਲਤਾ, ਭੜਕਾਊਪਣ ਤੇ ਝੂਠਾ ਦਿਖਾਵਾ ਨਹੀਂ ਝਲਕਦਾ। ਹਾਂ, ਸੱਟ ਖਾਧਾ ਪਿਆਰ ਜ਼ਰੂਰ ਝਲਕਦਾ ਹੈ। ਸ਼ਾਇਦ ਦਰਸ਼ਨ ਕੁਝ ਲੁਕੋ ਜ਼ਰੂਰ ਰਿਹਾ ਹੈ ਤੇ ਲਿਖਤਾਂ ਕੁਝ ਕੁਝ ਬੋਲ ਰਹੀਆਂ ਹਨ। ਹੁਣ ਇਹ ਤਾਂ ਉਹੀ ਜਾਣੇ ਜਾਂ ਉਸਦਾ ਰੱਬ ਜਾਣੇ ਪਰ ਉਸਦੀ 'ਕਾਨਿਆਂ ਦੀ ਕੁੱਲੀ' ਖਾਸੀ ਮਜ਼ਬੂਤ ਹੈ, ਜਿਸ ਨੂੰ ਬੇਵਫਾਈ ਦੇ ਝੱਖੜ ਤੋੜ ਨਹੀਂ ਸਕਦੇ। ਉਹ ਸਿਰੜ ਦਾ ਵੀ ਪੱਕਾ ਜਾਪਦਾ ਹੈ, ਉਹ ਆਪਣਾ ਆਪ ਕਿਸੇ ਦਿਖਾਵੇ ਵਿਚ ਆ ਕੇ ਬਦਲਣ ਦਾ ਵੀ ਹਾਮੀ ਨਹੀਂ ਹੈ ਤੇ ਇਸਦੇ ਬਦਲੇ ਚਾਹੇ ਉਸ ਨੂੰ ਕੋਈ ਨੁਕਸਾਨ ਵੀ ਉਠਾਉਣਾ ਪਵੇ, ਉਹ ਉਸ ਲਈ ਵੀ ਤਿਆਰ ਹੈ। ਕਿੰਨਾ ਅੰਦਰ ਤੱਕ ਮਾਰ ਕਰਨ ਵਾਲਾ ਲਿਖਿਆ ਹੈ ਦਰਸ਼ਨ ਨੇ।

*"ਇਨ੍ਹਾਂ ਕੰਡਿਆਂ ਦੀ ਰਾਖੀ ਸਾਥੋਂ ਹੋਰ ਨਹੀਓਂ ਹੁੰਦੀ*
*ਲਿਆ ਫੁੱਲਾਂ ਨੇ ਵੀ ਰੰਗ ਨੂੰ ਵਟਾ ਸੱਜਣਾ*
*ਅਸੀਂ ਮਿਰਚਾਂ ਤੋਂ ਕੌੜੇ ਤੇ ਸਵਾਦ ਇਹੋ ਰਹਿਣਾ*
*ਭਾਵੇਂ ਧੁੱਪੇ ਛਾਵੇਂ ਕਿਤੇ ਵੀ ਸੁਕਾ ਸੱਜਣਾ।"*

ਕਿਤਾਬ 'ਕਾਨਿਆਂ ਦੀ ਕੁੱਲੀ' ਦਾ ਇਕ ਵਾਰ ਫਿਰ ਸਾਹਿਤ ਜਗਤ ਵਿਚ, ਪੰਜਾਬੀ ਗਾਇਕੀ ਖੇਤਰ ਵਿਚ ਭਰਵਾਂ ਸਵਾਗਤ ਹੈ, ਜੋ ਆਪ ਹੀ ਏਨਾ ਸਿਆਣਾ ਹੋਵੇ, ਜੋ ਆਪ ਹੀ ਸਭ ਨਫਾ ਨੁਕਸਾਨ ਤੋਂ ਵਾਕਿਫ ਹੋਵੇ, ਜੋ ਆਪਣੀਆਂ ਖਾਮੀਆਂ ਤੋਂ ਵੀ ਜਾਣੂ ਹੋਵੇ, ਉਸ ਨੂੰ ਫਿਰ ਮੇਰੇ ਵਰਗਾ ਨਾਚੀਜ਼ ਬੰਦਾ ਸਲਾਹ ਦੇਣ ਵਾਲਾ ਕੌਣ ਹੁੰਦਾ ਹੈ। ਸੁਰਜੀਤ ਪਾਤਰ ਹੋਰਾਂ ਦੀਆਂ ਦੋ ਸਤਰਾਂ ਮੈਨੂੰ ਇਸ ਕਿਤਾਬ ਦਾ ਨਿਚੋੜ ਜਾਪੀਆਂ

*"ਪੁਖਦਾ ਏਸ ਕਿਤਾਬ ਦਾ ਹਰ ਇਕ ਅਧਿਆਏ।*
*ਇਹ ਤਾਂ ਕਣੀਆਂ ਮੰਗਦੀ, ਇਹ ਨਾ ਮੰਗੇ ਰਾਇ।"*

98152 52959

---- 0 ----

# ਨਸ਼ਿਆਂ ਨੇ ਪੀ ਲੈ ਗੱਭਰੂ ਪੰਜਾਬ ਦੇ

*ਪ੍ਰੋ: ਹਮਦਰਦਵੀਰ ਨੌਸ਼ਹਿਰਵੀ*

ਪੰਜਾਬ ਦੀਆਂ ਦੋਹੇਂ ਮੁੱਖ ਪਾਰਟੀਆਂ ਇਕ ਦੂਜੀ ਉਤੇ ਦੂਸ਼ਨਬਾਜ਼ੀ ਕਰ ਰਹੀਆਂ ਹਨ। ਪੰਜਾਬ ਦੇ 70% ਨੌਜਵਾਨ ਨਸ਼ਿਆਂ ਦੀ ਜਕੜ ਵਿੱਚ ਫਸ ਚੁੱਕੇ ਹਨ। ਪੰਜਾਬ ਵਿੱਚ ਨਸ਼ਿਆਂ ਦੇ ਹੜ੍ਹ ਨੂੰ ਰੋਕਣਾ ਕੇਂਦਰ ਦੀ ਜ਼ਿੰਮੇਵਾਰੀ ਹੈ। ਕੇਂਦਰ ਪੰਜਾਬ ਨਾਲ ਹਰ ਖੇਤਰ ਵਿੱਚ ਵਿਤਕਰਾ ਕਰ ਰਿਹਾ ਹੈ। ਨਸ਼ਿਆਂ ਦੇ ਖੇਤਰ ਵਿੱਚ ਵੀ ਨਸ਼ੇੜੀਆਂ ਦੀ ਗਿਣਤੀ ਵੱਧ ਰਹੀ ਹੈ ਤਾਂ ਕੇਂਦਰ ਜ਼ਿੰਮੇਵਾਰ ਹੈ। ਐਸੀ ਬਿਆਨਬਾਜ਼ੀ, ਇੱਕ ਦੂਜੇ ਉੱਤੇ ਦੂਸ਼ਣਬਾਜ਼ੀ ਦੀ ਥਾਂ, ਪੰਜਾਬ ਹਤਾਇਸ਼ੀ ਧਿਰਾਂ ਮਿਲ ਕੇ ਵਿਚਾਰਨ ਕਿ ਨਸ਼ਿਆਂ ਦੀ 'ਮਹਾਂਮਾਰੀ' ਦੇ ਅੱਥਰੇ ਘੋੜੇ ਨੂੰ ਕਿਵੇਂ ਲਗਾਮ ਦਿੱਤੀ ਜਾ ਸਕੇ। ਪੰਜਾਬ ਤੇ ਕੇਂਦਰ ਨੂੰ, ਨਸ਼ਿਆਂ ਦੇ ਇਕ ਹੜ੍ਹ ਨੂੰ ਰੋਕਣ ਲਈ, ਸਾਂਝੇ ਉਪਰਾਲੇ ਕਰਨੇ ਚਾਹੀਦੇ ਹਨ।

ਸਰਕਾਰ ਦੀ ਆਮਦਨੀ ਦਾ ਮੁੱਖ ਸਾਧਨ ਸ਼ਰਾਬ ਦੇ ਠੇਕਿਆਂ ਤੋਂ ਹੋ ਰਹੀ ਕਰੋੜਾਂ ਰੁਪਇਆਂ ਦੀ ਆਮਦਨੀ ਤੋਂ ਹੈ। ਏਸੇ ਕਰਕੇ ਪੰਜਾਬ ਸਰਕਾਰ ਵਲੋਂ ਲਗਾਤਾਰ ਸ਼ਰਾਬ ਦੇ ਠੇਕਿਆਂ ਦੀ ਗਿਣਤੀ ਵਧਾਈ ਜਾ ਰਹੀ ਹੈ। 2006 ਵਿੱਚ ਪੰਜਾਬ ਵਿੱਚ ਸ਼ਰਾਬ ਦੇ ਠੇਕਿਆਂ ਦੀ ਗਿਣਤੀ 4912 ਸੀ। ਜੋ ਵਧ ਕੇ 2012 ਵਿੱਚ 12,188 ਹੋ ਗਈ। ਜਿਹੜੀ ਪੰਚਾਇਤ ਮਤਾ ਪਾਸ ਕਰਕੇ ਕਹਿੰਦੀ ਸੀ ਕਿ ਸਾਡੇ ਪਿੰਡ ਵਿੱਚ ਠੇਕਾ ਨਾ ਖੋਹਲਿਆ ਜਾਵੇ, ਪੰਜਾਬ ਸਰਕਾਰ ਧੱਕੇ ਨਾਲ, ਪੁਲਿਸ ਦੀ ਸਹਾਇਤਾ ਨਾਲ ਉਥੇ ਹੀ ਸ਼ਰਾਬ ਦਾ ਠੇਕਾ ਖੋਹਲਦੀ ਹੈ। ਐਸਾ ਨਹੀਂ ਹੋਣਾ ਚਾਹੀਦਾ। ਇਕ ਰੀਪੋਰਟ ਅਨੁਸਾਰ ਪੰਜਾਬ ਦੇ ਪਿੰਡਾਂ ਵਿੱਚ 76.47% ਲੋਕ ਰੋਜ਼ ਸ਼ਰਾਬ ਪੀਣ ਦੇ ਆਦੀ ਹਨ।

ਪੰਜਾਬ ਸਰਕਾਰ ਨੇ, ਪੰਜਾਬ ਹਾਈਕੋਰਟ ਵਿੱਚ ਹਲਫਨਾਮਾ ਦਾਖਲ ਕਰਕੇ ਆਪ ਮੰਨਿਆ ਸੀ, ਪੰਜਾਬ ਵਿੱਚ 70% ਨੌਜਵਾਨ ਨਸ਼ਿਆਂ ਦੀ ਜਿਲ੍ਹਣ ਵਿੱਚ ਫਸ ਚੁੱਕੇ ਸਨ। ਜਸਟਿਸ ਪਰਮਜੀਤ ਸਿੰਘ ਦੀ ਅਦਾਲਤ ਵਿੱਚ ਪੰਜਾਬ ਸਰਕਾਰ ਨੇ 2009 ਵਿੱਚ ਹਲਫੀਆ ਬਿਆਨ ਦਾਖਲ ਕਰਵਾਇਆ ਸੀ ਕਿ ਪੰਜਾਬ ਵਿੱਚ 75% ਨੌਜਵਾਨ ਨਸ਼ਿਆਂ ਦੀ ਬਿਮਾਰੀ ਦੇ ਮਰੀਜ਼ ਹਨ।

ਪੰਜਾਬ ਵਿੱਚ 2005 ਤੋਂ 2011 ਦੇ ਛੇ ਸਾਲਾਂ ਵਿੱਚ ਪ੍ਰਤੀ ਜੀਅ 2.5 ਲੀਟਰ ਤੋਂ ਵਧਕੇ 4.9 ਲੀਟਰ ਸ਼ਰਾਬ ਦੀ ਵਰਤੋਂ ਹੋ ਗਈ ਸੀ। ਹਰ ਸਾਲ ਇੱਕ ਪੰਜਾਬੀ ਵਿਅਕਤੀ 4.9 ਹਜ਼ਾਰ ਲੀਟਰ ਸ਼ਰਾਬ ਪੀ ਜਾਂਦਾ ਹੈ।

ਨਸ਼ਿਆਂ ਦੀ ਸੂਚੀ ਬਹੁਤ ਲੰਮੀ ਹੈ। ਕੁਝ ਸਸਤੇ ਤੇ ਸੌਖਿਆਂ ਪਹੁੰਚ ਵਿੱਚ ਆਉਣ ਵਾਲੇ ਨਸ਼ੇ, ਸਾਧਾਰਨ ਲੋਕਾਂ ਨੂੰ ਨਿਗਲਦੇ ਹਨ। ਮਹਿੰਗੇ ਨਸ਼ੇ ਅਮੀਰਜ਼ਾਦਿਆਂ, ਮੰਤਰੀਆਂ, ਚੇਅਰਮੈਨਾਂ, ਅਫਸਰਾਂ ਦੇ ਵਿਹਲੜ, ਵਿਗੜੇ ਕਾਕਿਆਂ ਦੀ ਅਯਾਸ਼ੀ, ਖਰੂਦ ਤੇ ਹਊਮੈ ਨੂੰ ਪੱਠੇ ਪਾਉਂਦੇ ਹਨ।

ਕੋਰੈਕਸ, ਫੈਂਸੀ, ਲੋਮੋਟਿਲ, ਪਾਰਵਨ ਸਮਾਸ, ਪ੍ਰੋਕਸੀਵਨ, ਡੈਕਸੋਵਨ, ਮਿੱਠੀ ਸਿਗਰਟ, ਸਿਗਰਟ-ਬੀੜੀ, ਜ਼ਰਦਾ, ਗੁਟਖਾ, ਚੁਟਕੀ, ਮਾਊਥ ਫਰੈਸ਼ਨਰ, ਮਾਰਫੀਨ, ਨੌਰਫੀਨ ਦੇ ਟੀਕੇ, ਲੋਮੋਟਿਨ ਦੀਆਂ ਗੋਲੀਆਂ, ਭੰਗ ਦੇ ਪਕੌੜੇ, ਭੰਗ, ਪੋਸਤ, ਡੋਡੇ, ਨੰਬਰੀ ਜ਼ਰਦਾ, ਪੈਟਰੋਲ ਸੁੰਘਣਾ, ਬੂਟਾਂ ਦੀਆਂ ਮੈਲੀਆਂ ਜੁਰਾਬਾਂ ਸੁੰਘਣਾ, ਥਿੰਨਰ ਰੁਮਾਲ ਨਾਲ ਲਗਾ ਕੇ ਸੁੰਘਣਾ, ਛਿਪਕਲੀ ਦੀ ਪੂਛ ਕਟ ਕੇ ਸਾੜ ਕੇ ਖਾਣਾ, ਕਾਲੇ ਕੀੜਿਆਂ ਨੂੰ ਲੱਡੂਆਂ ਨਾਲ ਖਾਣਾ, ਝੋਨੇ ਨੂੰ ਸਪਰੇਅ ਕਰਨ ਵਾਲੀ ਮਚੈਟੀ ਵਿੱਚ ਪਾਣੀ ਪਾ ਕੇ ਪੀਣਾ, ਡਿਸਪਰੀਨ ਦੀਆਂ ਗੋਲੀਆਂ ਲਿਮਕਾ ਵਿੱਚ ਪਾ ਕੇ ਪੀਣਾ, ਬਰੈਡ ਉਤੇ ਆਇਓਡੈਕਸ ਲਾ ਕੇ ਖਾਣਾ, ਟੀ.ਡੀ. ਨੈਸਕ, ਨਾਰਫਿਨ, ਫੋਰਟਵਿਨ ਅਤੇ ਪਸ਼ੂਆਂ ਨੂੰ ਲਾਉਣ ਵਾਲੇ ਟੀਕੇ ਵਰਤਣੇ, ਅਫੀਮ, ਭੁੱਕੀ, ਗਾਂਜਾ, ਚਰਸ, ਸਮੈਕ, ਕੋਕੀਨ, ਬਰਾਊਨ ਸ਼ੂਗਰ, ਹਸ਼ੀਸ਼, ਐਸ.ਐਲ.ਡੀ., ਪਾਨ ਮਸਾਲੇ, ਅੰਗਰੇਜ਼ੀ ਸ਼ਰਾਬ, ਰੂੜੀ ਮਾਰਕਾ ਸ਼ਰਾਬ, ਕੀੜੇ ਮਾਰ ਦਵਾਈਆਂ ਵਾਲੇ ਠੰਡੇ ਕੋਲਡ ਡਰਿੰਕਸ, ਨਿਹੰਗ ਸਿੰਘਾਂ ਦਾ ਸੁੱਖਾ/ਸੁਖਨਿਧਾਨ, ਲਾਰਵਿਨ, ਏਵਲ-75 ਦੇ ਟੀਕੇ। ਕੋਡ ਨਾਮ ਵੀ ਹਨ-ਫੈਂਸੀ ਡਰਿਲ ਨੂੰ ਪੈਪਸੀ, ਕੋਰੈਕਸ ਨੂੰ ਕੋਕ, ਪਰੋਕਸੀਵਨ ਕੈਪਸੂਲ ਨੂੰ ਬਦਾਮ ਕਿਹਾ ਜਾਂਦਾ ਹੈ। ਪਿੰਡ ਵਿੱਚ ਜਦੋਂ ਭੁੱਕੀ ਦੀ ਗੱਡੀ ਆਉਂਦੀ ਹੈ ਤਾਂ ਕਿਹਾ ਜਾਂਦਾ ਹੈ ਜਹਾਜ਼ ਆ ਗਿਆ। ਧਰਮ ਜਦੋਂ ਅਤਿ ਕਠੋਰ ਫਿਰਕੂ ਤੇ ਘਿਨਾਉਣਾ ਜਨੂੰਨੀ ਬਣ ਜਾਵੇ ਤਾਂ ਉਹ ਵੀ ਨਸ਼ਾ ਹੈ-ਜ਼ਹਿਰੀਲੇ ਜਨੂੰਨ ਦਾ ਨਸ਼ਾ। ਕਾਰਲ ਮਾਰਕਸ ਨੇ ਠੀਕ ਕਿਹਾ ਹੈ-ਧਰਮ

(ਫਿਰਕੂ ਜਨੂੰਨ) ਜਨ ਸਮੂਹ ਲਈ ਅਫੀਮ ਦੇ ਨਸ਼ੇ ਵਾਂਗ ਹੈ। ਜਿਵੇਂ ਕਿਰਦਾਰ ਤੇ ਬੋਲਾਂ ਸਮੇਤ ਹਰ ਚੀਜ਼ ਵਿੱਚ ਮਿਲਾਵਟ ਹੈ। ਯੂਰੀਆ ਤੇ ਸ਼ੈਪੂ ਮਿਲਿਆ ਬਣਾਵਟੀ ਸਾਈਥੈਟਿਕ ਦੁੱਧ ਆਮ ਵਿਕਦਾ ਹੈ-ਅਸਲੀ ਦੇ ਭਾਅ। ਸੰਸਾਰ ਭਰ ਵਿੱਚ ਸਭ ਤੋਂ ਵੱਧ ਨਕਲੀ ਦਵਾਈਆਂ ਭਾਰਤ ਵਿੱਚ ਬਣਦੀਆਂ ਤੇ ਵਿਕਦੀਆਂ ਹਨ-ਕਰੀਬ 7,000 ਕਰੋੜ ਰੁਪਏ ਦਾ ਸਾਲਾਨਾ ਨਕਲੀ ਦਵਾਈਆਂ ਦਾ ਵਪਾਰ ਹੈ। ਨਸ਼ਿਆਂ ਵਿੱਚ ਮਿਲਾਵਟ ਹੋਣਾ ਕੋਈ ਅਨੋਖੀ ਗੱਲ ਨਹੀਂ। ਬਠਿੰਡਾ ਦੇ ਪੱਤਰਕਾਰ ਚਰਨਜੀਤ ਭੁੱਲਰ ਦੀ ਰਿਪੋਰਟ ਅਨੁਸਾਰ ਪਿੰਡ ਫੱਨਾ ਗੁਲਾਬ ਸਿੰਘ ਵਾਲਾ ਦਾ ਹਕੀਮ ਗੁਰਦੇਵ ਸਿੰਘ ਪਰਿਵਾਰ, ਪਿਛਲੇ ਤਿੰਨ ਦਹਾਕਿਆਂ ਤੋਂ, ਅਧਰੰਗ ਦੇ ਇਲਾਜ ਲਈ ਅਨਪੜ੍ਹ ਮਰੀਜ਼ਾਂ ਨੂੰ ਡੰਗਰਾਂ ਵਾਲੇ ਟੀਕੇ ਲਗਾ ਲਗਾ ਕੇ, ਸੈਂਕੜੇ ਮਰੀਜ਼ਾਂ ਦੇ ਗੁਰਦੇ ਖਰਾਬ ਕਰ ਚੁੱਕਾ ਹੈ। ਪਰਿਵਾਰ ਆਪ ਕਰੋੜਪਤੀ ਬਣ ਚੁੱਕਾ ਹੈ।

ਸ਼ਰਾਬ, ਪੰਜਾਬ ਵਿੱਚ ਸਭ ਤੋਂ ਵੱਧ ਵਰਤਿਆ ਜਾਣ ਵਾਲਾ ਨਸ਼ਾ ਹੈ। ਖੇਤਰ ਤੇ ਵੱਸੋਂ ਦੇ ਅਨੁਪਾਤ ਅਨੁਸਾਰ, ਸ਼ਰਾਬ ਦੀ ਖਪਤ, ਭਾਰਤ ਵਿੱਚ ਹੀ ਨਹੀਂ, ਸੰਸਾਰ ਭਰ ਵਿਚੋਂ ਸਭ ਤੋਂ ਵੱਧ ਪੰਜਾਬ ਵਿੱਚ ਹੁੰਦੀ ਹੈ। ਪੰਜਾਬ ਵਿੱਚ ਸ਼ਰਾਬ ਦੀਆਂ ਫੈਕਟਰੀਆਂ ਪੰਦਰਾਂ ਹਨ। ਪੰਜਾਬ ਸਰਕਾਰ ਇਨ੍ਹਾਂ ਸ਼ਰਾਬ ਫੈਕਟਰੀਆਂ ਨੂੰ 500 ਕਰੋੜ ਰੁਪਏ ਸਹਾਇਤਾ ਦਿੰਦੀ ਹੈ। ਮੰਤਰੀਆਂ, ਸੰਸਦੀ ਸਕੱਤਰਾਂ, ਸਕੱਤਰਾਂ, ਚੇਅਰਮੈਨਾਂ ਤੇ ਅਫਸਰਾਂ ਦੀਆਂ ਧਾੜਾਂ ਖਜ਼ਾਨਾ ਖਾਲੀ ਕਰਨ ਉੱਤੇ ਲੱਗੀਆਂ ਹੋਈਆਂ ਹਨ। ਸ਼ਰਾਬ ਦੀ ਵੱਧ ਤੋਂ ਵੱਧ ਵਿਕਰੀ ਨਾਲ ਖਾਲੀ ਖਜ਼ਾਨਾ ਭਰਨ ਦਾ ਯਤਨ ਹੈ। ਅੱਠ ਹਜ਼ਾਰ ਨਵੇਂ ਸ਼ਰਾਬ ਦੇ ਠੇਕੇ ਖੋਲ੍ਹੇ ਗਏ ਹਨ। ਪੰਜਾਬ ਵਿੱਚ ਸ਼ਰਾਬ ਪੀਣ ਵਾਲਿਆਂ ਦੀ ਗਿਣਤੀ ਵਿੱਚ ਹਰ ਸਾਲ 20-22% ਵਾਧਾ ਹੋ ਰਿਹਾ ਹੈ। ਇਕ ਰਿਪੋਰਟ ਅਨੁਸਾਰ, ਪੰਜਾਬ ਵਿੱਚ 30 ਕਰੋੜ ਬੋਤਲਾਂ, ਸਲਾਨਾ ਖਪਤ ਹੁੰਦੀਆਂ ਹਨ। ਪੰਜਾਬ ਦੇ ਬਹੁਤੇ ਪਿੰਡਾਂ ਵਿੱਚ ਲੋਕ ਸ਼ਰਾਬ ਆਪ ਕੱਢਦੇ, ਪੀਂਦੇ ਤੇ ਵੇਚਦੇ ਹਨ। ਸਾਲ 2001 ਦੀ ਰੀਪੋਰਟ ਅਨੁਸਾਰ ਪੰਜਾਬ ਵਿੱਚ ਸਾਲ ਵਿੱਚ, 12 ਕਰੋੜ ਰੁਪਏ ਦੀ ਵਿਦੇਸ਼ੀ ਸ਼ਰਾਬ, ਚਾਰ ਕਰੋੜ ਰੁਪਏ ਦੀ ਭਾਰਤੀ ਵਿਸਕੀ, ਦੋ ਕਰੋੜ ਬੋਤਲਾਂ ਬੀਅਰ ਦੀਆਂ ਵਿਕੀਆਂ ਸਨ। 2003 ਵਿੱਚ 19 ਕਰੋੜ ਬੋਤਲਾਂ ਸ਼ਰਾਬ ਦੀਆਂ ਪੰਜਾਬ ਵਿੱਚ ਖਪਤ ਹੋਈਆਂ ਸਨ। ਰੀਪੋਰਟਾਂ ਅਨੁਸਾਰ ਉਜੈਨ ਵਿਖੇ ਕਾਲ ਭੈਰਵੀ ਮੰਦਰ ਵਿੱਚ ਦੇਵੀ ਨੂੰ ਸ਼ਰਾਬ ਭੇਟ ਕੀਤੀ ਜਾਂਦੀ ਹੈ। ਪੁਜਾਰੀ ਬੋਤਲ ਦਾ ਡੱਟ ਖੋਲ੍ਹ ਕੇ ਕਾਲ ਭੈਰਵੀ ਦੇ ਬੁੱਲ੍ਹਾਂ ਨਾਲ ਲਾਉਂਦਾ ਹੈ। ਹੇਠਾਂ ਚਾਂਦੀ ਦਾ ਕਟੋਰਾ ਹੁੰਦਾ ਹੈ। ਸ਼ਰਾਬ ਕਟੋਰੇ ਵਿੱਚ ਜਮਾਂ ਹੁੰਦੀ ਜਾਂਦੀ ਹੈ। ਫੇਰ ਇਹ ਸ਼ਰਾਬ ਭਗਤਾਂ ਨੂੰ ਪ੍ਰਸ਼ਾਦ ਵਜੋਂ ਦਿੱਤੀ ਜਾਂਦੀ ਹੈ। ਅੰਮ੍ਰਿਤਸਰ ਦੀ ਮਜੀਠਾ ਰੋਡ ਉੱਤੇ ਪਿੰਡ ਭੋਮਾ ਰੋਡੇਸ਼ਾਹ ਦਾ ਮਜ਼ਾਰ ਹੈ-ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬ ਦਾ ਪ੍ਰਸ਼ਾਦ ਮਿਲਦਾ ਹੈ। ਸਾਲਾਨਾ ਵੱਡਾ ਮੇਲਾ ਲੱਗਦਾ ਹੈ-ਢਾਡੀ, ਰਾਗੀ, ਕਵੀਸ਼ਰੀ ਕਵੀ ਭਾਗ ਲੈਂਦੇ ਹਨ। ਵੱਧ ਪੀ ਕੇ ਕਾਫੀ ਲੋਕ ਮਰਦੇ ਵੀ ਹਨ। ਪੱਟੀ ਨੇੜੇ ਪਿੰਡ ਮਹਿਮੂਦਪੁਰ ਰੋਡੇਸ਼ਾਹ ਦੀ ਕਬਰ ਉੱਤੇ ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬ ਪ੍ਰਸ਼ਾਦ ਵਜੋਂ ਵਰਤਾਈ ਜਾਂਦੀ ਹੈ। ਕਾਲਾ ਸੰਘਿਆਂ ਵਿਖੇ ਗੁਰਦੁਆਰਾ ਬਾਬਾ ਕਾਹਨਦਾਸ ਵਿਖੇ, ਮੁਰਾਦਾਂ ਪੂਰੀਆਂ ਹੋਣ ਉੱਤੇ ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬੀਆਂ ਦੇ ਪੱਕੇ ਠੇਕੇ ਉਥੇ ਲੱਗੇ ਰਹਿੰਦੇ ਹਨ। ਕਲਕੱਤਾ ਦੇ ਕਾਲੀ ਮਾਤਾ ਮੰਦਰ ਵਿਖੇ ਦੇਵੀ ਨੂੰ ਕੁਕੜਾਂ, ਬਕਰਿਆਂ ਦੀ ਬਲੀ ਚੜ੍ਹਾਈ ਜਾਂਦੀ ਹੈ। ਮੀਟ ਦਾ ਪ੍ਰਸ਼ਾਦ ਲੋਕਾਂ ਨੂੰ ਮਿਲਦਾ ਹੈ। ਪਟਿਆਲਾ ਸ਼ਹਿਰ ਸਥਿਤ ਕਾਲੀ ਦੇਵੀ ਮੰਦਰ ਸਾਹਮਣੇ ਦੇਵੀ ਦੀ ਭੇਟਾਂ ਲਈ ਦਾਰੂ ਦੀਆਂ ਬੋਤਲਾਂ ਫੜੀ, ਲੇਲੇ ਕੁੱਛੜ ਚੁੱਕੀ, ਘੱਟੋ ਘੱਟ ਦੋ ਮੀਲ ਦੀ ਮਨੁੱਖੀ ਦੇਹਾਂ ਦੀ ਲਾਈਨ ਤੁਸੀਂ ਵੇਖ ਸਕਦੇ ਹੋ (ਅਜੀਤ ਫੋਟੋ 16 ਅਪ੍ਰੈਲ 1997) ਦੇਵੀ ਨੂੰ ਸ਼ਰਾਬ ਤੇ ਮੀਟ ਭੇਟ ਕੀਤੇ ਜਾ ਰਹੇ ਹਨ। ਮਿਥਿਹਾਸ ਦੱਸਦਾ ਹੈ ਕਿ ਦੀ ਦੇਵਤੇ ਸੋਮ ਰਸ ਪੀਆ ਕਰਦੇ ਸਨ। ਦਾਰੂ ਨੂੰ ਤੇਰਵਾਂ ਰਤਨ ਵੀ ਕਿਹਾ ਗਿਆ ਹੈ।

ਤਰੁਣ ਤੇਜਪਾਲ ਨੇ ਆਪਣੀ ਫਰਜ਼ੀ ਵੈਸਟ ਐਂਡ ਕੰਪਨੀ ਵੱਲੋਂ, ਤਹਿਲਕਾ ਡਾਟ ਕਾਮ ਗੁਪਤ ਅਪਰੇਸ਼ਨ ਵਿੱਚ ਦਿਖਾਇਆ ਸੀ ਕਿ ਮੇਜਰ ਜਰਨਲ ਦੀ ਉੱਚੀ ਪਦਵੀ ਉੱਤੇ ਤਾਇਨਾਤ ਮਨਜੀਤ ਸਿੰਘ ਆਹਲੂਵਾਲੀਆ, ਫੌਜਾਂ ਦੇ ਭੇਦ ਦੱਸਣ ਲਈ ਬਲਿਊ ਲੇਬਲ ਵਿਸਕੀ ਦੀ ਬੋਤਲ ਦੀ ਮੰਗ ਕਰ ਰਿਹਾ ਸੀ। ਫੌਜਾਂ ਦੇ ਭੇਦ ਦੱਸਣ ਲਈ ਹਥਿਆਰਾਂ ਦੇ ਸੌਦਿਆਂ ਵਿੱਚ ਰਿਸ਼ਵਤ ਲੈਂਦੇ ਦਿਖਾਏ ਗਏ ਕਿਸੇ ਸਿਆਸਤਦਾਨ ਨੂੰ ਤਾਂ ਨਹੀਂ-ਪਰ ਆਹਲੂਵਾਲੀਆ ਸਣੇ, ਸਟਿੰਗ ਕੈਮਰੇ ਵਿੱਚ ਕੈਦ ਫੌਜੀ ਅਫਸਰਾਂ ਨੂੰ ਬਹੁਤ ਸਖਤ ਸਜ਼ਾ ਦਿੱਤੀ ਗਈ। ਨੌਕਰੀ ਤੋਂ ਖਾਰਜ ਤੇ ਜੇਲ ਦੀ ਸਜ਼ਾ। ਪਰ ਦਾਗੀ ਸਿਆਸਤਦਾਨ ਆਜ਼ਾਦ ਫਿਰਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਬਲਬੀਰ ਸਿੰਘ ਪੰਨੂ ਦੀ, ਕਮੇਟੀ ਦੀ ਟਾਟਾ ਸੂਮੋ ਗੱਡੀ, ਬਰੇਲੀ ਨੇੜੇ, ਹਾਦਸੇ ਦਾ ਸ਼ਿਕਾਰ ਹੋ ਗਈ। ਬਲਬੀਰ ਸਿੰਘ ਪੰਨੂ ਦੀ ਮੌਤ ਹੋ ਗਈ। ਸ਼੍ਰੋਮਣੀ ਕਮੇਟੀ ਦੀ ਹਾਦਸਾ ਗ੍ਰਸਤ ਗੱਡੀ ਵਿੱਚ, ਸ਼ਰਾਬ ਦੀਆਂ ਤਿੰਨ ਖਾਲੀ ਬੋਤਲਾਂ ਤੇ ਚਾਰ ਭਰੀਆਂ ਬੋਤਲਾਂ ਮਿਲੀਆਂ ਸਨ। ਇਹ ਹਾਦਸਾ 16 ਫਰਵਰੀ 2001 ਨੂੰ ਹੋਇਆ ਸੀ।

ਅਖਬਾਰਾਂ ਦੀ 28 ਜੂਨ 2004 ਦੀ ਖਬਰ ਅਨੁਸਾਰ, ਅਕਾਲੀ ਦਲ ਵਿਧਾਇਕ ਮਨਜੀਤ ਸਿੰਘ ਇਲਾਕਾ ਤਰਨਤਾਰਨ ਦੇ ਘਰੋਂ ਸ਼ਰਾਬ ਦੀ ਭੱਠੀ ਫੜੀ ਗਈ ਸੀ। 300 ਕਿਲੋ ਲਾਹਨ ਵੀ ਬਰਾਮਦ ਹੋਇਆ ਸੀ। 25 ਬੋਤਲਾਂ ਨਾਜਾਇਜ਼ ਸ਼ਰਾਬ ਦੀਆਂ ਵੀ ਮਿਲੀਆਂ ਸਨ।

11 ਮਈ 2003 ਨੂੰ ਜੱਥੇਦਾਰ ਭਰਪੂਰ ਸਿੰਘ ਧਨੌਲਾ ਪਾਸੋਂ ਡੇਢ ਕਿਲੋ ਅਫੀਮ ਬਰਾਮਦ ਹੋਈ ਸੀ। 6 ਸਤੰਬਰ 2012 ਨੂੰ ਬਰਨਾਲਾ ਵਿਖੇ ਜਥੇਦਾਰ ਧਨੌਲਾ ਨੂੰ ਤਿੰਨ ਸਾਲ ਦੀ ਕੈਦ ਅਤੇ 10000 ਰੁਪਏ ਜੁਰਮਾਨਾ ਹੋਇਆ ਸੀ।

ਉੱਤਰ ਪ੍ਰਦੇਸ਼ ਦੇ ਤਿੰਨ ਬੱਚਿਆਂ ਦੇ ਬਾਪ, ਸ਼ੇਰ ਮੁਹੰਮਦ ਨੇ, ਸ਼ਰਾਬ ਵਿੱਚ ਧੁੱਤ, ਆਪਣੀ ਸਾਊ ਪਤਨੀ ਨੂੰ ਤਿੰਨ ਵਾਰ ਤਲਾਕ, ਤਲਾਕ, ਤਲਾਕ ਕਹਿ ਦਿੱਤਾ। ਜਦੋਂ ਹੋਸ਼ ਆਈ ਤਾਂ ਮਾਮਲਾ ਮੌਲਵੀਆਂ ਪਾਸ ਸੀ। ਸ਼ੇਰ ਮੁਹੰਮਦ ਬੜਾ ਪਛਤਾਇਆ। ਪਰ ਮੌਲਵੀਆਂ ਦਾ ਫਤਵਾ ਸੀ ਕਿ ਸ਼ੇਰ ਮੁਹੰਮਦ ਪਹਿਲਾਂ ਹੋਰ ਔਰਤ ਨਾਲ ਨਿਕਾਹ ਕਰੇ। ਉਸ ਨੂੰ ਤਲਾਕ ਦੇ ਕੇ , ਫੇਰ ਆਪਣੀ ਸਹੀ ਤੇ ਪਹਿਲੀ ਪਤਨੀ ਨਾਲ ਮੁੜ ਨਿਕਾਹ ਕਰ ਸਕਦਾ ਸੀ। ਕੇਸ ਅਦਾਲਤ ਵਿੱਚ ਹੈ।

ਇਕ ਰਿਪੋਰਟ ਅਨੁਸਾਰ, ਸ਼ਰਾਬ ਪੀ ਕੇ ਗੱਡੀ ਚਲਾਉਣ ਨਾਲ, ਹਰ ਸਾਲ 40,000 ਤੋਂ ਵੱਧ ਮੌਤਾਂ ਹੁੰਦੀਆਂ ਹਨ।

ਤੰਬਾਕੂ, ਸਿਗਰਟ, ਬੀੜੀ, ਜ਼ਰਦਾ, ਗੁਟਖਾ, ਜਾਨ ਲੇਵਾ ਨਸ਼ੇ ਹਨ। ਤੰਬਾਕੂ ਦੀ ਵਰਤੋਂ ਨਾਲ ਨਹੁੰ ਤੇ ਹੋਂਠ ਪੀਲੇ ਹੋ ਜਾਂਦੇ ਹਨ। ਫੇਫੜੇ ਕਮਜ਼ੋਰ ਹੋ ਜਾਂਦੇ ਹਨ। ਅਲਸਰ ਤੇ ਕੈਂਸਰ ਦੇ 30% ਕਾਰਨ ਤੰਬਾਕੂ ਦੀ ਬੇਤਹਾਸਾ ਵਰਤੋਂ ਹੈ। ਸਿਗਰਟ ਬੀੜੀ ਦੇ ਧੂੰਏਂ ਨਾਲ ਕਾਰਬਨ ਮੋਨੋਆਕਸਾਈਡ ਜ਼ਹਿਰਲੀ ਗੈਸ ਸਰੀਰ ਦੇ ਅੰਦਰ ਗਸ਼ਤ ਕਰਦੀ ਹੋਈ, ਬਾਹਰ ਨਿਕਲਦੀ ਹੈ। ਨਿਕੋਟੀਨ, ਮੂੰਹ, ਫੇਫੜਿਆਂ, ਨੱਕ ਰਾਹੀਂ ਬਾਹਰ ਆਉਂਦੀ ਹੈ। ਲਹੂ ਨਾੜੀਆਂ ਉੱਤੇ ਮਾੜਾ ਅਸਰ ਹੁੰਦਾ ਹੈ। ਕੋਲੈਸਟ੍ਰਾਲ ਵੱਧ ਜਾਂਦਾ ਹੈ। ਨਾੜੀਆਂ ਸੁੰਗੜ ਜਾਂਦੀਆਂ ਹਨ। ਵੱਧ ਖੂਨ ਦਾ ਦਬਾ ਤਪਦਿਕ ਹੋ ਸਕਦੀ ਹੈ ਖੰਘ, ਬਲਗਮ ਹੋ ਸਕਦੀ ਹੈ। ਤੰਬਾਕੂ ਦਾ ਧੂੰਆਂ ਸਾਰੇ ਪਰਿਵਾਰ ਲਈ ਹਾਨੀਕਾਰਕ ਹੁੰਦਾ ਹੈ। ਜ਼ਰਾ ਸੋਚੋ ਇਕ ਕਮਰੇ ਵਿੱਚ ਰਹਿੰਦੇ ਪਰਿਵਾਰ ਦਾ ਸਰਦੀ ਵਿੱਚ ਕੀ ਹਾਲ ਹੁੰਦਾ ਹੋਵੇਗਾ। ਜੇ ਘਰ ਵਿੱਚ, ਕੋਈ ਮੈਂਬਰ ਚੇਨ ਸਮੋਕਰ ਹੋਵੇ। ਬੰਦ ਕਮਰਾ ਚਾਰੇ ਪਾਸੇ ਫੈਲਿਆ ਜ਼ਹਿਰੀਲਾ ਧੂੰਆਂ। ਬੱਚਿਆਂ ਉੱਤੇ ਅਤਿ ਮਾਰੂ ਅਸਰ। ਕੈਂਸਰ, ਦਮਾ ਅਤੇ ਸਾਹ ਦੀਆਂ ਬੀਮਾਰੀਆਂ ਵੱਧ ਜਾਂਦੀਆਂ ਹਨ। ਭਾਰਤ ਵਿੱਚ ਹਰ ਰੋਜ਼ ਸੱਤ ਕਰੋੜ ਸਿਗਰਟਾਂ ਤੇ 44 ਕਰੋੜ ਬੀੜੀਆਂ ਦੀ ਖਪਤ ਹੁੰਦੀ ਹੈ। ਤੰਬਾਕੂ ਦੀ ਖੇਤੀ, ਚੀਨ ਤੇ ਅਮਰੀਕਾ ਤੋਂ ਬਾਅਦ ਸਭ ਤੋਂ ਵੱਧ ਭਾਰਤ ਵਿੱਚ ਹੁੰਦੀ ਹੈ। ਇਕ ਰਿਪੋਰਟ ਅਨੁਸਾਰ ਭਾਰਤ ਹਰ ਸਾਲ 53 ਕਰੋੜ ਕਿਲੋਗ੍ਰਾਮ ਤੰਬਾਕੂ ਉਤਪਾਦਨ ਕਰਦਾ ਹੈ। ਸੰਸਾਰ ਸਿਹਤ ਸੰਸਥਾ ਅਨੁਸਾਰ ਸੰਸਾਰ ਵਿੱਚ ਪ੍ਰਤੀ ਦਿਨ 11,000 ਲੋਕ ਤੰਬਾਕੂ ਦੀ ਵਰਤੋਂ ਕਰਕੇ ਮਾਰੇ ਜਾਂਦੇ ਹਨ 8000 ਤੰਬਾਕੂਨੋਸ਼ੀਆਂ ਦੇ ਫੇਫੜੇ ਫੇਲ ਹੋ ਜਾਂਦੇ ਹਨ। 40 ਤੰਬਾਕੂਨੋਸ਼ੀਆਂ ਨੂੰ ਕੈਂਸਰ ਹੋ ਜਾਂਦਾ ਹੈ। ਭਾਰਤ ਵਿੱਚ ਹਰ ਰੋਜ਼ 3000 ਤੋਂ ਵੱਧ ਲੋਕ ਸਿਗਰਟਨੋਸ਼ੀ ਕਰਕੇ ਮਰਦੇ ਹਨ। ਭਾਰਤ ਵਿੱਚ ਹਰ ਰੋਜ਼ ਪੰਜ ਹਜ਼ਾਰ ਬੱਚੇ ਸਿਗਰਟ ਬੀੜੀਨੋਸ਼ੀ ਚੱਕਰ ਵਿੱਚ ਫਸ ਜਾਂਦੇ ਹਨ। ਸੰਸਾਰ ਸਿਹਤ ਸੰਸਥਾ ਅਨੁਸਾਰ ਭਾਰਤ ਵਿੱਚ ਹਰ ਸਾਲ 30 ਲੱਖ ਲੋਕ ਤੰਬਾਕੂਨੋਸ਼ੀ ਕਰਕੇ ਮਰਦੇ ਹਨ। ਕੇਂਦਰੀ ਸਿਹਤ ਮੰਤਰੀ ਨੇ ਐਲਾਨ ਕੀਤਾ ਸੀ ਕਿ ਪਹਿਲੀ ਦਸੰਬਰ 2004 ਤੋਂ ਸਕੂਲਾਂ, ਕਾਲਜਾਂ ਦੇ ਦਰਾਂ ਦੇ 100 ਮੀਟਰ ਤਕ ਸਿਗਰਟ, ਤੰਬਾਕੂ ਦੀ ਵਿਕਰੀ ਬੰਦ ਕਰ ਦਿੱਤੀ ਗਈ ਹੈ। ਇਹ ਹੁਕਮ ਕਿੰਨਾ ਕੁ ਲਾਗੂ ਹੋ ਰਿਹਾ ਹੈ ਤੁਸੀਂ ਆਪ ਵੇਖ ਸਕਦੇ ਹੋ। ਕੇਂਦਰੀ ਸਿਹਤ ਮੰਤਰੀ ਨੇ ਬੜਾ ਵਾਜਬ ਫੈਸਲਾ ਕੀਤਾ ਸੀ ਕਿ ਫਿਲਮਾਂ ਤੇ ਟੀ.ਵੀ. ਸੀਰੀਅਲਾਂ ਵਿੱਚ ਸਿਗਰਟ ਬੀੜੀ ਪੀਂਦੇ ਅਦਾਕਾਰਾਂ ਦੇ ਦ੍ਰਿਸ਼ ਕੱਟ ਦੇਣ ਲਈ ਕਿਹਾ ਸੀ। ਪਰ ਫਿਲਮ ਨਿਰਮਾਤਾ ਅਦਾਲਤ ਵਿੱਚ ਚਲੇ ਗਏ। ਫਿਲਮਾਂ, ਸੀਰੀਅਲਾਂ ਵਿਚੋਂ ਸਾਨੂੰ ਛੱਲੇਦਾਰ ਜ਼ਹਿਰੀਲੇ ਧੂੰਏਂ ਦੇ ਦ੍ਰਿਸ਼ ਦੇਖਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। 30 ਅਪ੍ਰੈਲ 2004 ਤੋਂ ਭਾਰਤ ਵਿੱਚ ਸਾਰੀਆਂ ਜਨਤਕ ਥਾਵਾਂ, ਰੇਲ ਗੱਡੀਆਂ, ਪਲੇਟਫਾਰਮ, ਰੇਲਵੇ ਹਾਤਿਆਂ,

ਬੱਸਾਂ ਵਿੱਚ, ਹੱਸਪਤਾਲਾਂ, ਸਕੂਲਾਂ, ਕਾਲਜਾਂ, ਪਾਰਕਾਂ ਆਦਿ ਵਿੱਚ ਸਿਗਰਟ ਬੀੜੀ ਪੀਣ ਉੱਤੇ ਪਾਬੰਦੀ ਲਗਾ ਦਿੱਤੀ ਗਈ ਸੀ। ਭਾਰਤੀ ਸਰਵ ਉੱਚ ਅਦਾਲਤ ਨੇ 22 ਨਵੰਬਰ 2001 ਨੂੰ ਸਰਵਜਨਕ ਥਾਵਾਂ ਉੱਤੇ ਸਿਗਰਟ ਬੀੜੀ ਪੀਣ, ਪਾਨ ਥੁੱਕਣ ਉੱਤੇ ਪਾਬੰਦੀ ਲਗਾ ਦਿੱਤੀ ਸੀ। ਐਸੀਆਂ ਲੋਕ ਹਿੱਤ ਪਾਬੰਦੀਆਂ ਲਾਗੂ ਕਰਨਾ ਸਥਾਨਕ ਸਰਕਾਰਾਂ ਤੇ ਪੁਲਿਸ ਦੀ ਡਿਊਟੀ ਬਣਦੀ ਹੈ।

ਭਾਰਤ ਵਿੱਚ 30 ਕਰੋੜ ਲੋਕ ਤੰਬਾਕੂ ਦੀ ਵਰਤੋਂ ਕਰਦੇ ਹਨ। ਅਮਰੀਕਾ ਦੀ ਬਹੁਰਾਸ਼ਟਰੀ ਵਿਲਜ਼ ਸਿਗਰਟਾਂ ਦੀ ਤੰਬਾਕੂ ਕੰਪਨੀ, ਭਾਰਤੀ ਕ੍ਰਿਕਟ ਖਿਡਾਰੀਆਂ ਨੂੰ ਵਿਲਜ਼ ਠੱਪੇ ਵਾਲੀਆਂ ਕਮੀਜ਼ਾਂ ਦੀ ਇਸ਼ਤਿਹਾਰਬਾਜ਼ੀ ਤੋਂ 6000 ਕਰੋੜ ਰੁਪਏ ਤੋਂ ਵੱਧ ਕਮਾ ਰਹੀ ਹੈ। ਅਮਰੀਕਾ ਆਪ ਕ੍ਰਿਕਟ ਵਰਗੀ ਕਮਚੋਰ, ਅਯਾਸ਼, ਸੁਸਤੀ ਭਰੀ, ਵਪਾਰਕ ਖੇਡ ਨਹੀਂ ਖੇਡਦਾ। ਪਰ ਭਾਰਤੀ ਕ੍ਰਿਕਟ ਰਾਹੀਂ ਆਪਣੀ ਵਿਲਜ਼ ਸਿਗਰਟ ਕੰਪਨੀ ਨੂੰ ਜ਼ਰੂਰ ਅਰਬਾਂ ਦਾ ਲਾਭ ਦਵਾ ਰਹੀ ਹੈ।

ਰੀਪੋਰਟ ਅਨੁਸਾਰ ਸੰਸਾਰ ਵਿੱਚ ਹਰ ਸਾਲ 10 ਲੱਖ ਔਰਤਾਂ ਸਿਗਰਟ ਪੀਣ ਕਰਕੇ ਮਰਦੀਆਂ ਹਨ। ਹਰ ਸਿਗਰਟ ਪੀਣ ਨਾਲ ਸਾਢੇ ਪੰਜ ਮਿੰਟ ਜ਼ਿੰਦਗੀ ਘਟਦੀ ਹੈ। ਤੰਬਾਕੂ ਵਿਰੋਧੀ ਸੰਸਥਾ ਦੇ ਚੈਅਰਮੈਨ ਡਾ. ਧੀਰੇਂਦਰ ਨਾਰਾਇਣ ਸਿਨਹਾ ਅਨੁਸਾਰ ਸਿਗਰਟ ਨੋਸ਼ੀ ਵਿੱਚ ਹਰ ਸਾਲ 20% ਵਾਧਾ ਹੋ ਰਿਹਾ ਹੈ। ਹਰ ਸਾਲ 15 ਲੱਖ ਮੌਤਾਂ ਸਿਗਰਟਨੋਸ਼ੀ ਕਰਕੇ ਹੁੰਦੀਆਂ ਹਨ। ਫੇਫੜਿਆਂ ਦਾ ਕੈਂਸਰ 90% ਸਿਗਰਟ ਬੀੜੀ ਪੀਣ ਕਰਕੇ ਹੁੰਦਾ ਹੈ। ਮੂੰਹ ਦਾ ਕੈਂਸਰ ਵੀ ਬਹੁਤ ਕਰਕੇ ਸਿਗਰਟਨੋਸ਼ੀ ਕਰਕੇ ਹੁੰਦਾ ਹੈ।

ਸੰਸਾਰ ਵਿੱਚ ਮੰਨਿਆ ਹੋਇਆ ਅਫੀਮ ਦੀ ਵਰਤੋਂ ਕਰਨ ਵਾਲਾ ਅਫੀਮਚੀ ਚੀਨ, ਅਫੀਮ ਦੀ ਲਤ ਉੱਤੇ ਕਾਬੂ ਪਾ ਕੇ ਸੰਸਾਰ ਸ਼ਕਤੀ ਬਣ ਸਕਦਾ ਤਾਂ ਪੰਜਾਬ ਕਿਉਂ ਨਹੀਂ ਬੇਤਹਾਸ਼ਾ ਸ਼ਰਾਬ, ਭੁੱਕੀ, ਸਮੈਕ ਆਦਿ ਦੀ ਵਰਤੋਂ ਉੱਤੇ ਕਾਬੂ ਪਾ ਸਕਦਾ। ਦਰਿੜ ਇਰਾਦੇ ਤੇ ਇੱਛਾਸ਼ਕਤੀ ਦੀ ਲੋੜ ਹੈ।

ਗੁਰਵਾਕ ਹੈ-

ਮਾਨਸੁ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥

*(ਅੰਗ 219)*

***94638-08697***

---- 0 ----

**ਸਫਾ 24 ਦਾ ਬਾਕੀ**

ਸਿੱਖ ਦੀ ਗੱਲ ਕੀਤੀ ਜਾਵੇ ਤਾਂ ਉਹ ਵੀ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਜੀ ਸਨ। ਜਿਨਾ ਨੇ ਉਨ੍ਹਾਂ ਦੇ ਰੱਬੀ ਰੂਪ ਨੂੰ ਸਭ ਤੋਂ ਪਹਿਲਾ ਪਹਿਚਾਣਿਆ। ਜੇ ਸਿੱਖ ਕੌਮ ਦੀ ਪਹਿਲੀ ਸ਼ਹੀਦ ਇਸਤਰੀ ਦੀ ਗੱਲ ਕੀਤੀ ਜਾਵੇ ਤਾਂ ਉਹ ਮਾਤਾ ਗੁਜਰ ਕੌਰ ਜੀ ਸਨ ਜਿਨਾ ਆਪਣੇ ਪਤੀ, ਪੁੱਤਰ, ਪੋਤਰੇ ਆਪਣਾ ਸਭ ਕੁਝ ਸਿੱਖ ਧਰਮ ਦੀ ਖਾਤਿਰ ਕੁਰਬਾਨ ਕਰ ਦਿੱਤਾ। ਸਿੱਖ ਧਰਮ ਵਿੱਚ ਮਾਈ ਭਾਗੋ ਜਿਹੀ ਵੀਰਾਂਗਣਾ ਨੂੰ ਕੌਣ ਭੁਲਾ ਸਕਦਾ ਹੈ ਜਿਨ੍ਹਾਂ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਉਨ੍ਹਾਂ ਜੰਗ ਵਿੱਚ ਗੁਰੂ ਜੀ ਦਾ ਸਾਥ ਛੱਡ ਆਏ ਸਿੰਘਾਂ ਨੂੰ ਨਾ ਸਿਰਫ ਉਨ੍ਹਾਂ ਦਾ ਕਰਤੱਵ ਯਾਦ ਕਰਵਾਇਆ ਸਗੋਂ ਆਪ ਉਨ੍ਹਾਂ ਦੀ ਜੰਗ ਦੇ ਮੈਦਾਨ ਵਿੱਚ ਅਗਵਾਈ ਕੀਤੀ। ਉਨ੍ਹਾਂ ਇਹ ਸਿੱਧ ਕਰ ਦਿੱਤਾ ਕਿ ਔਰਤ ਸਿਰਫ ਘਰ ਸੰਭਾਲਣਾ ਹੀ ਨਹੀਂ ਜਾਣਦੀ ਬਲਕਿ ਜੰਗ ਦੇ ਮੈਦਾਨ ਵਿੱਚ ਮੋਰਚਾ ਸੰਭਾਲਣਾ ਵੀ ਜਾਣਦੀ ਹੈ। ਸਿੱਖ ਇਤਿਹਾਸ ਉਨ੍ਹਾਂ ਸਿੰਘਣੀਆਂ ਨੂੰ ਕਿਵੇਂ ਭੁਲ ਸਕਦਾ ਹੈ ਜਿਨਾਂ ਆਪਣੇ ਬੱਚਿਆਂ ਦੇ ਟੋਟੇ ਝੋਲੀਆਂ ਵਿੱਚ ਪਵਾ ਲਏ ਪਰ ਸਿੱਖ ਧਰਮ ਨਹੀਂ ਛੱਡਿਆ। ਜਿਨਾ ਮੀਰ ਮੰਨੂੰ ਦੀਆਂ ਜੇਲ੍ਹਾਂ ਵਿੱਚ ਸਵਾ-ਸਵਾ ਮਣ ਪੀਹਿਆ ਪਰ ਫਿਰ ਵੀ ਸਿੱਖੀ ਸਿਦਕ ਤੇ ਦ੍ਰਿੜ ਰਹੀਆਂ ਸਿੱਖ ਇਤਿਹਾਸ ਮਾਤਾ ਸਾਹਿਬ ਕੌਰ ਜੀ ਨੂੰ ਕਿਵੇਂ ਭੁੱਲ ਸਕਦਾ ਹੈ ਜਿਨ੍ਹਾਂ ਦੀ ਝੋਲੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਪਾਇਆ ਸੀ। ਸਿੱਖ ਇਤਿਹਾਸ ਵਿੱਚ ਮਾਤਾ ਸੁੰਦਰੀ ਜੀ ਦਾ ਸਥਾਨ ਵੀ ਨਿਵੇਕਲਾ ਹੈ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਮਾਤਾ ਸੁੰਦਰੀ ਹੀ ਸਨ ਜਿਨਾ ਕਈ ਸਾਲਾਂ ਤੱਕ ਖਾਲਸੇ ਦੀ ਯੋਗ ਅਗਵਾਈ ਕੀਤੀ। ਸਿੱਖ ਇਤਿਹਾਸ ਵਿੱਚ ਰਾਣੀ ਸਦਾ ਕੌਰ ਦਾ ਯੋਗਦਾਨ ਵੀ ਭੁਲਾਇਆ ਨਹੀਂ ਜਾ ਸਕਦਾ। ਜਿਨ੍ਹਾਂ ਕਈ ਸਾਲਾਂ ਤੱਕ ਪੰਜਾਬ ਦੀ ਸੇਵਾ ਕੀਤੀ ਅਤੇ ਖਾਲਸਾ ਰਾਜ ਦੀ ਸਥਾਪਨਾ ਵਿੱਚ ਇੱਕ ਆਰਕੀਟੈਕ ਦਾ ਕੰਮ ਕੀਤਾ।

ਸਿੱਖ ਧਰਮ ਵਿੱਚ ਕਦੇ ਵੀ ਔਰਤ ਨੂੰ ਕਮਜ਼ੋਰ, ਅਬਲਾ ਜਾਂ ਵਿਚਾਰੀ ਨਹੀਂ ਸਮਝਿਆ ਗਿਆ। ਸਿੱਖ ਧਰਮ ਵਿੱਚ ਔਰਤ ਨੂੰ ਹਰ ਤਰ੍ਹਾਂ ਦੀ ਗੁਲਾਮੀ ਤੋਂ ਮੁਕਤ ਕੀਤਾ ਗਿਆ ਹੈ। ਜਦੋਂ ਵੀ ਕੌਮ ਤੇ ਭੀੜਾਂ ਪਈਆਂ ਹਨ ਤਾਂ ਸਿੰਘਾਂ ਦੇ ਨਾਲ ਸਿੰਘਣੀਆਂ ਨੇ ਵੀ ਹਰ ਜ਼ੁਲਮ, ਹਰ ਤਸ਼ੱਦਦ ਦਾ ਮੂੰਹ ਤੋੜ ਜਵਾਬ ਦਿੱਤਾ ਹੈ। ਸਿੱਖ ਧਰਮ ਵਿੱਚ ਔਰਤਾਂ ਨਾਲ ਵਿਤਕਰਾ ਨਹੀਂ ਕੀਤਾ ਗਿਆ ਬਲਕਿ ਸਿੱਖ ਧਰਮ ਦੀਆਂ ਔਰਤਾਂ ਤਾਂ ਦੁਨੀਆ ਲਈ ਮਿਸਾਲ ਹਨ। ਉਨ੍ਹਾਂ ਦੀ ਬਹਾਦਰੀ ਸੰਜਮ, ਸੂਰਬੀਰਤਾ, ਨਿਮਰਤਾ ਨੂੰ ਤਾਂ ਦੁਨੀਆ ਸਲਾਮ ਕਰਦੀ ਹੈ।

# ਗਰੀਬ ਕੋ ਮਤ ਸਤਾ ਬਦਦੁਆ ਦੇਗਾ

*ਸ. ਮੇਜਰ ਸਿੰਘ ਇਸੜੂ*

ਧਨੀ ਰਾਮ ਇੱਕ ਬਹੁਤ ਵੱਡਾ ਜਿਮੀਦਾਰ ਸੀ। ਆਲੇ-ਦੁਆਲੇ ਦੇ ਕਈ ਪਿੰਡਾਂ ਵਿੱਚ ਉਸਦੀ ਜਮੀਨ ਸੀ। ਖੇਤੀ ਕਰਨ ਵਾਸਤੇ ਉਸਦੇ ਬਹੁਤ ਨੌਕਰ-ਚਾਕਰ ਰੱਖੇ ਹੋਏ ਸਨ। ਉਹ ਆਪਣੇ ਬਾਗਾਂ ਵਿੱਚ ਫਲਦਾਰ ਪੌਦੇ ਲਾਉਣ ਦਾ ਬਹੁਤ ਸ਼ੌਕੀਨ ਸੀ। ਕੁੱਝ ਨੌਕਰ ਉਸ ਨੇ ਸਿਰਫ ਬਾਗਾਂ ਦੀ ਰਾਖੀ ਵਾਸਤੇ ਹੀ ਰੱਖੇ ਹੋਏ ਸਨ। ਧਨੀ ਰਾਮ ਖੁਦ ਬਹੁਤ ਅੱਛਾ ਇਨਸਾਨ ਸੀ। ਪ੍ਰੰਤੂ ਉਸ ਦੀ ਪਤਨੀ ਲੱਛਮੀ ਸਖਤ ਅਤੇ ਕੰਜੂਸ ਸੁਭਾਅ ਦੀ ਸੀ। ਉਨ੍ਹਾਂ ਦੀ ਹਵੇਲੀ ਜ਼ਮੀਨ ਦੇ ਵਿੱਚ ਹੀ ਸੀ। ਉਹ ਅਕਸਰ ਹਵੇਲੀ ਉੱਤੇ ਖੜ ਕੇ ਆਪਣੇ ਬਾਗਾਂ ਵਿੱਚ ਨਜ਼ਰ ਮਾਰਦੀ ਰਹਿੰਦੀ ਸੀ ਕਿ ਨੌਕਰ-ਚਾਕਰ ਆਪਣੇ ਆਪ ਹੀ ਫਲ ਨਾ ਖਾਈ ਜਾਣ।

ਲੱਛਮੀ ਇੱਕ ਦਿਨ ਹਵੇਲੀ ਦੀ ਛੱਤ ਤੇ ਖੜੀ ਸਾਹਮਣੇ ਕਿੰਨੂਆਂ ਦੇ ਬਾਗ ਵੱਲ ਨਜ਼ਰ ਮਾਰ ਰਹੀ ਸੀ। ਉਸ ਨੇ ਦੇਖਿਆ ਕਿ ਇਕ ਰਾਖਾ ਦੇਵੀ ਪ੍ਰਸ਼ਾਦ ਕਿਨੂੰ ਖਾਂਦਾ ਆ ਰਿਹਾ ਸੀ। ਉਸ ਨੂੰ ਦੇਖ ਕੇ ਬਹੁਤ ਗੁੱਸਾ ਆਇਆ ਤੇ ਸੋਚਿਆ ਕਿ ਇਹ ਹਰ ਰੋਜ਼ ਹੀ ਕਿਨੂੰ ਖਾਂਦਾ ਹੋਏਗਾ। ਜਿਸ ਨਾਲ ਸਾਡਾ ਬਹੁਤ ਨੁਕਸਾਨ ਹੋਇਆ ਹੋਵੇਗਾ। ਉਹ ਸੋਚਦੀ ਰਹੀ ਕਿ ਇਸ ਨੁਕਸਾਨ ਨੂੰ ਕਿਵੇਂ ਪੂਰਾ ਕੀਤਾ ਜਾਵੇ। ਉਸ ਨੇ ਰਾਖਿਆਂ ਦੇ ਜੱਥੇਦਾਰ ਨੂੰ ਬੁਲਾਇਆ ਅਤੇ ਆਖਿਆ ਦੇਵੀ ਪ੍ਰਸ਼ਾਦ ਨੂੰ ਪੁੱਛੋ ਕਿ ਉਸ ਨੇ ਅੱਜ ਕਿੰਨੇ ਕਿਨੂੰ ਖਾਂਦੇ ਹਨ ਤੇ ਉਸ ਦੀ ਕਿੰਨੀ ਨੌਕਰੀ ਹੋਈ ਹੈ, ਮੈਨੂੰ ਇਸ ਬਾਰੇ ਜਲਦੀ ਰਿਪੋਰਟ ਕਰੋ। ਦੇਵੀ ਪ੍ਰਸ਼ਾਦ ਦੇ ਘਰ ਵਿੱਚ ਉਸ ਦੀ ਪਤਨੀ ਅਤੇ ਦੋ ਕੁੜੀਆਂ ਸਨ। ਇਕ ਕੁੜੀ ਦੀ ਸ਼ਾਦੀ ਨੀਅਤ ਕੀਤੀ ਹੋਈ ਸੀ, ਉਸਨੂੰ ਘਰ ਵਿੱਚ ਪੈਸੇ ਦੀ ਲੋੜ ਸੀ। ਜੱਥੇਦਾਰ ਨੇ ਦਸਿਆ ਕਿ ਉਸ ਨੇ ਅੱਜ ਦੋ ਕਿਨੂੰ ਖਾਂਦੇ ਹਨ। ਇਹ ਛੇ ਮਹੀਨੇ ਤੋਂ ਸੰਤਰਿਆਂ ਦੇ ਬਾਗ ਵਿੱਚ ਡਿਊਟੀ ਕਰ ਰਿਹਾ ਹੈ। ਲੱਛਮੀ ਦਾ ਸੁਭਾ ਬਹੁਤ ਕਠੋਰ ਸੀ, ਉਸ ਨੂੰ ਗਰੀਬਾਂ ਨਾਲ ਕੋਈ ਹਮਦਰਦੀ ਨਹੀਂ ਸੀ। ਉਸ ਨੇ ਜੱਥੇਦਾਰ ਨੂੰ ਕਿਹਾ ਕਿ ਇਸ ਦੀ ਇਕ ਮਹੀਨੇ ਦੀ ਤਨਖਾਹ ਕੱਟ ਲਈ ਜਾਵੇ। ਜੱਥੇਦਾਰ ਦਾ ਦਿਲ ਬਹੁਤ ਦੁਖੀ ਹੋਇਆ। ਉਸ ਨੇ ਦੁਖੀ ਹਿਰਦੇ ਨਾਲ ਦੇਵੀ ਪ੍ਰਸ਼ਾਦ ਨੂੰ ਮਾਲਕਣ ਦਾ ਹੁਕਮ ਸੁਣਾ ਦਿੱਤਾ। ਦੇਵੀ ਪ੍ਰਸ਼ਾਦ ਦੇ ਸਿਰ ਤੇ ਦੁੱਖਾਂ ਦਾ ਪਹਾੜ ਟੁੱਟ ਪਿਆ। ਉਸ ਨੇ ਮਾਲਕਣ ਦੇ ਅੱਗੇ ਬਹੁਤ ਤਰਲੇ ਕੱਢੇ ਕਿ ਉਸ ਦੀ ਬੇਟੀ ਦੀ ਸ਼ਾਦੀ ਹੈ, ਉਸ ਨੂੰ ਪੈਸੇ ਦੀ ਸਖਤ ਲੋੜ ਹੈ, ਅੱਗੇ ਵਾਸਤੇ ਉਹ ਬਿਲਕੁਲ ਹੀ ਕੋਈ ਫਲ ਨਹੀਂ ਖਾਏਗਾ, ਉਸਨੂੰ ਮਾਫ ਕਰ ਦੇਵੋ। ਜਿਸਨੇ ਕਦੇ ਗਰੀਬੀ ਦੇਖੀ ਹੀ ਨਹੀਂ, ਉਸ ਨੂੰ ਕੀ ਪਤਾ ਹੈਂ ਕਿ ਗਰੀਬੀ ਕਿਸ ਬਲਾ ਦਾ ਨਾਮ ਹੈ। ਉਹ ਨਹੀਂ ਮੰਨੀ। ਦੇਵੀ ਪ੍ਰਸ਼ਾਦ ਦੇ ਅੰਦਰੋਂ ਇੱਕ ਅਵਾਜ਼ ਨਿਕਲੀ ਕਿ ਤੇਰੀ ਸੜ ਜਾਏ ਜੁਬਾਨ ਤੇ ਨਾਲ ਹੀ ਆਖਿਆ 'ਗਰੀਬ ਕੋ ਮੱਤ ਸਤਾ ਬਦਦੁਆ ਦੇਗਾ, ਅਗਰ ਉਸਕੇ ਮਾਲਕ ਕੋ ਪਤਾ ਚਲਾ ਤੋ ਜੜ੍ਹ ਸੇ ਖੋ ਦੇਗਾ।' ਸਾਰੇ ਕਾਮਿਆਂ ਨੇ ਪੈਸੇ ਇਕੱਠੇ ਕਰਕੇ ਦੇਵੀ ਪ੍ਰਸ਼ਾਦ ਨੂੰ ਦਿੱਤੇ ਤੇ ਆਖਿਆ ਕਿ ਤੇਰੀ ਧੀ ਸਾਡੀ ਧੀ ਹੈ, ਜਾਹ ਬੇਟੀ ਦੀ ਸ਼ਾਦੀ ਕਰਕੇ ਆ।

ਕੁੱਝ ਸਮਾਂ ਲੰਘਿਆ ਮਾਲਕਣ ਬਿਮਾਰ ਹੋ ਗਈ। ਅੱਛੇ ਤੋਂ ਅੱਛੇ ਹਸਪਤਾਲ ਵਿੱਚ ਇਲਾਜ ਕਰਾਉਣ ਦੇ ਬਾਵਜੂਦ ਵੀ ਉਹ ਠੀਕ ਨਾ ਹੋ ਸਕੀ। ਉਸ ਦੀ ਜੁਬਾਨ ਤੇ ਜਖਮ ਹੋ ਗਏ। ਆਖਿਰਕਾਰ ਉਸਦੀ ਜੁਬਾਨ ਕੱਟਣੀ ਹੀ ਪਈ ਤਾਂ ਕਿ ਬਿਮਾਰੀ ਸਰੀਰ ਦੇ ਦੂਜੇ ਅੰਗਾਂ ਤੇ ਅਸਰ ਨਾ ਕਰ ਸਕੇ। ਲਗਭਗ ਛੇ ਮਹੀਨੇ ਤਕਲੀਫ ਕੱਟਦੀ-ਕੱਟਦੀ। ਇੱਕ ਦਿਨ ਉਹ ਅਕਾਲ ਚਲਾਣਾ ਕਰ ਗਈ। ਧਨੀ ਰਾਮ ਤੇ ਉਸ ਦਾ ਪਰਿਵਾਰ ਬਹੁਤ ਦੁਖੀ ਹੋਏ। ਧਨੀ ਰਾਮ ਨੂੰ ਸਾਰੀ ਗੱਲ ਦਾ ਪਤਾ ਲੱਗ ਗਿਆ ਸੀ। ਉਸ ਨੇ ਮਾਲਕਣ ਦੀ ਕਿਰਿਆ ਸਮੇਂ ਆਖਿਆ ਕਿ ਕਿਸੇ ਨੂੰ ਗਰੀਬਾਂ ਨਾਲ ਧੱਕਾ ਨਹੀਂ ਕਰਨਾ ਚਾਹੀਦਾ। ਬਲਕਿ ਸਾਨੂੰ ਉਹਨਾਂ ਦੇ

— 0 —

ਕਹਾਣੀ

# ਟੁੱਟੇ ਛਿੱਤਰ

ਸੁਖਮਿੰਦਰ ਸੇਖੋਂ

ਵੰਨੀਂ ਜਾਂਦਾ ਸੋਚ ਰਿਹਾ ਸੀ ਕਿ ਅੱਜ ਉਸ ਦੇ ਸਰਦਾਰ ਮਾਲਕ ਨੂੰ ਉਸ ਤੇ ਕਿਵੇਂ ਤਰਸ ਆ ਗਿਆ ਕਿ ਘਰ ਅਤੇ ਖੇਤਾਂ ਦੇ ਕੰਮਕਾਰ ਤੋਂ ਉਸ ਨੂੰ ਤਿੰਨ ਕੁ ਘੰਟਿਆਂ ਦੀ ਛੁੱਟੀ ਦੇ ਕੇ ਗੁਰਦੁਆਰੇ ਵਿੱਚ ਬੁਲਾ ਲਿਐ।

ਉਹ ਨੇ ਜੁੱਤੀਆਂ ਲਾਹ ਕੇ ਪਾਣੀ ਵਿੱਚ ਰਗੜ ਕੇ ਆਪਣੇ ਮੈਲ ਖਾਧੇ ਬੇਪਛਾਣ ਜਿਹੇ ਪੈਰਾਂ ਨੂੰ ਧੋਤਾ ਅਤੇ ਅੱਟਣਾਂ ਵਾਲੇ ਹੱਥ ਧੋ ਕੇ ਗੁਰੂ ਗ੍ਰੰਥ ਸਾਹਿਬ ਮੂਹਰੇ ਹੋਰਨਾਂ ਵਾਂਗ ਰੁਪਏ ਦਾ ਸਿੱਕਾ ਰੱਖਕੇ ਮੱਥਾ ਟੇਕਿਆ ਅਤੇ ਵੱਡੇ ਇਕੱਠ ਨੂੰ ਭਵੰਤਰਿਆ ਜਿਹਾ ਦੇਖਦਾ ਹੋਇਆ ਇਕ ਕਿਨਾਰੇ ਸੁੰਗੜਕੇ ਬੈਠ ਗਿਆ।

ਕੀਰਤਨ ਤੋਂ ਬਾਅਦ ਪਾਠ ਦਾ ਭੋਗ ਪਾਇਆ ਗਿਆ ਤੇ ਫਿਰ ਨੇਤਾਵਾਂ ਤੇ ਧਾਰਮਿਕ ਆਗੂਆਂ ਦੇ ਭਾਸ਼ਣਾਂ ਦੀ ਲੜੀ ਆਰੰਭ ਹੋਈ। ਉਪਰੰਤ ਇਕ-ਇਕ ਕਰਕੇ ਨੇਤਾਵਾਂ ਤੇ ਧਾਰਮਿਕ ਆਗੂਆਂ ਦੇ ਸਿਰਪਾਓ ਪਾ ਕੇ ਸਨਮਾਨ ਕੀਤਾ ਗਿਆ।

ਹੁਣ ਸਾਡੇ ਪਿੰਡ ਦੇ ਦਲਿੱਤ ਆਗੂ ਤੇ ਬਹੁਤ ਹੀ ਧਾਰਮਿਕ ਵਿਚਾਰਾਂ ਵਾਲੀ ਨੇਕ ਆਤਮਾ ਸਰਦਾਰ ਫਕੀਰ ਸਿੰਘ ਜੀ ਦਾ ਸਨਮਾਨ ਕੀਤਾ ਜਾਵੇਗਾ, ਉਹ ਕਿਰਪਾ ਕਰਕੇ ਆਪਣਾ ਸਨਮਾਨ ਹਾਸਲ ਕਰਨ ਲਈ ਆਉਣ।

ਫਕੀਰੀਆ ਹੈਰਾਨ ਪਰੇਸ਼ਾਨ ਹੋਇਆ ਏਧਰ ਓਧਰ-ਬਿੱਤਰ ਬਿਤਰ ਝਾਕਣ ਲੱਗਾ "ਫਕੀਰ ਸਿੰਘ ਜੀ ਜਾਓ ਜਾਓ ..... ਥੋਡੇ ਤੇ ਗੁਰ ਕਿਰਪਾ ਹੋਈ ਐ......

ਇਕੱਠ ਵਿਚੋਂ ਕਈ ਆਵਾਜ਼ਾਂ ਉਭਰੀਆਂ ਤੇ ਉਹ ਪੋਲੇ-ਪੋਲੇ ਪੈਰੀਂ ਆਪਣਾ ਸਨਮਾਨ ਲੈਣ ਲਈ ਸ਼ਹਿਰ ਤੋਂ ਆਏ ਐਮ.ਐਲ.ਏ. ਪਿੰਡ ਦੇ ਸਰਪੰਚ ਤੇ ਉਸ ਦੇ ਮਾਲਕ ਜ਼ਿਮੀਦਾਰ ਸਰਦਾਰ ਬਲਕਾਰ ਸਿੰਘ ਤੇ ਹੋਰ ਪਤਵੰਤਿਆਂ ਤੋਂ ਸਨਮਾਨ ਲੈਣ ਲਈ ਉਹ ਉਨ੍ਹਾਂ ਕੋਲ ਸੰਗਦਿਆਂ-ਸੰਗਦਿਆਂ ਤੇ ਡਰਦਿਆਂ-ਡਰਦਿਆਂ ਪੁੱਜਾ। ਉਸ ਦੇ ਗਲ ਵਿੱਚ ਸਿਰਪਾਓ ਪਾ ਕੇ ਪਤਵੰਤੇ ਸੱਜਣਾਂ ਨੇ ਉਸ ਦੀ ਪਿੱਠ ਥਾਪੜੀ।

ਵਾਪਸੀ ਤੇ ਘਰ ਪਰਤਦਿਆਂ ਫਕੀਰੀਏ ਦੇ ਚਿਹਰੇ ਤੇ ਕਦੇ ਗੰਭੀਰਤਾ ਦੀਆਂ ਲਕੀਰਾਂ ਖਿੱਚੀਆਂ ਜਾਂਦੀਆਂ ਤੇ ਕਦੇ ਉਹ ਹੱਸ ਕੇ ਪਾਗਲਾਂ ਵਾਂਗ ਸਿਰ ਝਟਕ ਦਿੰਦਾ.... "ਚਲੋ ! ਆਹ ਪੀਲਾ ਜਿਹਾ ਕੱਪੜਾ ਮੇਰੇ ਸਿਰ ਦੇ ਕੰਮ ਆਊਗਾ, ਪਰਨੇ ਦੇ ....... ਕਿੰਨੀ ਦੇਰ ਤੋਂ ਪਰਨਾ ਲੈਣ ਬਾਰੇ ਸੋਚ ਰਿਹਾ ਸੀ।.... ਪਰ ਜੇ ਨਵੀਆਂ ਜੁੱਤੀਆਂ ਵੀ ਦੇ ਦਿੰਦੇ ਤਾਂ, ਕੀ ਮਾੜਾ ਸੀ.... ਟੁੱਟੇ ਛਿੱਤਰ ਪਾ ਪਾ ਕੇ ਮੇਰੇ ਸਾਲੇ ਦੇ ਪੈਰ ਵੀ ਰੈਹਗੇ.....।"

ਅਜੇ ਉਹ ਥੋੜੀ ਦੂਰ ਹੀ ਗਿਆ ਸੀ ਕਿ ਉਸ ਦੇ ਪੈਰਾਂ ਵਿੱਚ ਕੁਝ ਰੜਕਣ ਲੱਗਾ। ਉਸ ਨੇ ਆਪਣੇ ਖੱਬੇ ਪੈਰ ਦੀ ਜੁੱਤੀ ਲਾਹੀ ਤੇ ਇਕ ਰੋੜਾ ਕੱਢ ਕੇ ਪਰਾ ਵਗਾਹ ਮਾਰਦਿਆਂ ਮੁੜ ਜੁੱਤੀ ਪੈਰਾਂ ਵਿੱਚ ਪਾਉਂਦਿਆਂ ਖੰਗਾਰ ਕੇ ਆਪਣਾ ਗਲਾ ਸਾਫ ਕੀਤਾ ਤੇ ਥੁੱਕ ਆਪਣੀ ਪੂਰੀ ਤਾਕਤ ਨਾਲ ਪਰ੍ਹਾਂ ਵਗਾਂਹ ਮਾਰਿਆ ਤੇ ਇਕ ਮੋਟੀ ਜਿਹੀ ਗਾਹਲ ਕੱਢਕੇ ਪਾਗਲਾਂ ਵਾਂਗ ਹੱਸ ਪਿਆ.... "ਸੌਹਰੀਆਂ ਵੋਟਾਂ, ਨੇੜੇ ਆ ਗੀਆਂ ਲੱਗਦੀਐ".... ਮੇਰੇ ਸਾਲੇ ਬੱਡੇ ਚੌਧਰੀਆਂ ਦੇ ਪੁੱਠੇ ਕਰਕੇ ਚਾਰ ਚਾਰ ਟੁੱਟੇ ਛਿੱਤਰ ਪੈਣ....."

— 0 —

98145-07693

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਮਿੰਨੀ ਕਹਾਣੀ

# ਤੀਵੀਂ ਦੀ ਮੁੱਖਤਿਆਰੀ

*ਲਾਲ ਸਿੰਘ ਲਾਲੀ*

ਬਾਈ ਕੱਲ੍ਹ ਨੂੰ ਆਪਾਂ ਪ੍ਰੀਤੀ ਲਈ ਮੁੰਡਾ ਵੇਖਣ ਜਾਣਾ ਤਿਆਰ ਰਹੀਂ, ਠੀਕ ਹੈ। ਕਹਿ ਕੇ ਸੁੱਖਾ ਘਰ ਨੂੰ ਚਲਾ ਗਿਆ। ਦੂਜੇ ਦਿਨ ਤਹਿ ਸਮੇਂ ਅਨੁਸਾਰ ਨਿੰਦਰ ਤੇ ਸੁੱਖਾ ਦੋਵੇ ਭਰਾ ਤੇ ਪ੍ਰੀਤੀ ਦਾ ਮਾਮਾ ਲੜਕੇ ਵਾਲਿਆਂ ਦੇ ਘਰ ਪਹੁੰਚ ਗਏ।

ਚਾਹ ਪਾਣੀ ਪੀਂਦੇ ਪੀਂਦੇ ਗੱਲ ਚੱਲੀ ਕਾਕਾ ਕੀ ਕਰਦਾ ਹੈ? ਕਾਕੇ ਦੇ ਬੋਲਣ ਤੋਂ ਪਹਿਲਾਂ ਹੀ ਉਸ ਦੀ ਮਾਂ ਕਹਿਣ ਲੱਗੀ ਸਾਡੀ ਗੱਲ ਮਿੱਲ ਵਿੱਚ ਚੱਲਦੀਆ ਉਥੇ ਪੱਕੀ ਨੌਕਰੀ ਲੱਗ ਜਾਣੀ ਹੈ। ਸਰਦਾਰ ਜੀ ਜ਼ਮੀਨ ਜਮੂਨ ਕਿੰਨੀ ਕੁ ਹੈ? ਇਹ ਸਵਾਲ ਲੜਕੇ ਦੇ ਪਿਉ ਨੂੰ ਪੁੱਛਿਆ? ਸਾਡੀ ਤੇ ਕਾਕੇ ਦੇ ਤਾਏ ਦੀ ਰਲਾ ਕੇ ਚਾਰ ਏਕੜ, ਇਹਨੂੰ ਕੱਲ ਨੂੰ ਆਉਂਦੀ ਹੈ। ਮੇਰਾ ਕੱਲਾ ਪੁੱਤ ਜੋ ਹੈਗਾ। ਸਰਦਾਰਨੀ ਨੇ ਪਹਿਲਾਂ ਹੀ ਗੱਲ ਬੋਚ ਲਈ। ਤਾਏ ਦੀ ਕਿਵੇਂ ਆਊ ਤੁਹਾਨੂੰ ਉਹਦਾ ਕੋਈ ਅੱਗਾ ਪਿੱਛਾ ਨਹੀਂ? ਸਵਾਲ ਫੇਰ ਕੁੜੀ ਦੇ ਤਾਏ ਨੇ ਕੀਤਾ। ਸਰਦਾਰਨੀ ਫੇਰ ਬੋਲੀ ਜੀ ਉਹ ਸਾਡੇ ਰਾਹੀਂ ਆ, ਰੋਟੀ ਟੁੱਕ ਸਾਡੇ ਖਾਂਦਾ, ਕੱਪੜੇ ਧੋਤੇ ਮਿਲਦੇ ਆ, ਦੁਆਈ ਬੂਟੀ ਅਸੀਂ ਦਿਵਾਉਂਦੇ ਆਂ। ਜੇ ਭਲਾ ਉਹ ਜ਼ਮੀਨ ਨਾ ਦੇਵੇ? ਕਿਵੇਂ ਨੀ ਦੇਊ, ਇਸ ਗੱਲ ਦਾ ਫਿਕਰ ਨਾ ਕਰੋ, ਇਸ ਦੀ ਮੈਂ ਗਰੰਟੀ ਦਿੰਨੀ ਆਂ। ਸਰਦਾਰ ਜੀ ਥੋਡੀ ਕੋਈ ਮੰਗ? ਕਾਕੇ ਦੀ ਮੰਮੀ ਤੋਂ ਪੁੱਛ ਲਵੋ। ਕਾਕਾ ਤੇਰੀ ਕੋਈ ਮੰਗ, ਜੀ ਮੰਮੀ ਤੋਂ ਪੁੱਛ ਲਵੋ। ਲੜਕੀ ਦੇ ਤਾਏ ਨੇ ਮਾਮੇ ਤੋਂ ਪੁੱਛਿਆ, ਸਰਦਾਰ ਜੀ ਤੁਸੀਂ ਕੋਈ ਗੱਲਬਾਤ ਦੱਸੋ, ਨਾਨਕਿਆਂ ਦਾ ਵੀ ਪੂਰਾ ਹੱਕ ਹੁੰਦਾ? ਜੀ ਭੈਣ ਨੂੰ ਪੁੱਛ ਲਵੋ? ਸਾਰੇ ਇੱਕ ਮੱਤ ਹੋਕੇ ਬੋਲੇ।

ਪ੍ਰੀਤੀ ਦੇ ਤਾਏ, ਪਾਪਾ ਤੇ ਮਾਮੇ ਨੇ ਪਰੇ ਹੋ ਕੇ ਸਲਾਹ ਕੀਤੀ, ਪ੍ਰੀਤੀ ਦਾ ਪਾਪਾ ਕਹਿੰਦਾ ਵੱਡੇ ਵੀਰ ਤੂੰ ਦੱਸ ਤੇਰਾ ਤਜਰਬਾ ਵੱਧ ਹੈ ਤੇ ਕਾਰਜ ਵੀ ਕੀਤੇ ਹੋਏ ਹਨ, ਤਾਇਆ ਕਹਿੰਦਾ ਛੋਟੇ ਵੀਰ ਇੱਥੇ ਤੀਵੀਂ ਦੀ ਮੁਖਤਿਆਰੀ ਆ, ਕੁੜੀ ਦਾ ਵਸੇਬਾ ਮੁਸ਼ਕਿਲ ਲੱਗਦਾ। ਮਾਮੇ ਨੇ ਵੀ ਇਹੋ ਸਿੱਟਾ ਕੱਢਿਆ। ਜਾਣ ਲੱਗੇ ਕਹਿਣ ਲੱਗੇ ਕੋਈ ਨੀ ਘਰ ਸਲਾਹ ਕਰਕੇ ਦੱਸਾਂਗੇ। ਰਿਸ਼ਤਾ ਕਿਸ ਨੇ ਕਰਨਾ ਸੀ।

ਜਾਂਦਾ ਹੋਇਆ ਪ੍ਰੀਤੀ ਦਾ ਤਾਇਆ ਲੜਕੇ ਦੇ ਪਿਉ ਨੂੰ ਇਸ਼ਾਰਾ ਕਰ ਗਿਆ "ਸਰਦਾਰ ਜੀ ਸਿਆਣੇ ਆਖਦੇ ਹਨ ਬਈ ਜਿੱਥੇ ਤੀਵੀਂ ਦੀ ਮੁੱਖਤਿਆਰੀ ਹੋਵੇ, ਰਿਸ਼ਤੇ ਘੱਟ ਹੀ ਨਿਭਦੇ ਨੇ" ਅੱਗੇ ਤੁਸੀਂ ਆਪ ਸਿਆਣੇ ਹੋ। ਚੰਗਾ ਜੀ ਸਤਿ ਸ੍ਰੀ ਅਕਾਲ। ਕਾਕੇ ਦਾ ਪਿਉ ਸੁਣਕੇ ਸੁੰਨ ਜਿਹਾ ਹੋ ਗਿਆ।

— 0 —

99146-10083




*ਬਲਜੀਤ ਸਿੰਘ ਭਿਡਿਆਂਵਾਲਾ*

ਚੰਡੀਗੜ੍ਹ ਦੇ ਇੰਜੀਨੀਅਰਿੰਗ ਵਿਭਾਗ ਵਿੱਚ ਨੌਕਰੀ ਕਰਦੇ ਅਧਿਕਾਰੀ ਜੱਸਲ ਨੂੰ ਟ੍ਰੈਫਿਕ ਪੁਲਿਸ ਨੇ ਰੋਕ ਲਿਆ ਤੇ ਗੱਡੀ ਦੀ ਰਜਿਸਟ੍ਰੇਸ਼ਨ ਦੀ ਮੰਗ ਕੀਤੀ। ਉਸ ਨੇ ਰਜਿਸਟ੍ਰੇਸ਼ਨ ਦਿਖਾ ਦਿੱਤੀ, ਤਾਂ ਪੁਲਿਸ ਵਾਲੇ ਨੇ ਲਾਇਸੰਸ ਦੀ ਮੰਗ ਕਰ ਦਿੱਤੀ। ਜੱਸਲ ਨੇ ਲਾਇਸੰਸ ਦਿਖਾਇਆ ਤਾਂ ਉਸ ਅੱਗੇ ਪੋਲੂਸ਼ਨ ਸਰਟੀਫਿਕੇਟ ਦੀ ਮੰਗ ਰੱਖ ਦਿੱਤੀ। ਜੱਸਲ ਬਟੂਏ ਵਿੱਚੋਂ ਕੱਢ ਕੇ ਪੋਲੂਸ਼ਨ ਸਰਟੀਫਿਕੇਟ ਦਿਖਾਉਣ ਹੀ ਲੱਗਾ ਸੀ ਕਿ ਉਸ ਦੀ ਨਿਗ੍ਹਾ ਪੁਲਿਸ ਵਾਲੇ ਦੇ ਮੋਢੇ ਤੇ ਲੱਗੇ ਬੈਜ ਤੇ ਜਾ ਪਈ। ਉਸ ਨੇ ਝੱਟ ਆਪਣਾ ਬਟੂਆ ਬੰਦ ਕੀਤਾ ਤੇ ਪੁਲਿਸ ਵਾਲੇ ਨੂੰ ਦਸਿਆ ਕਿ ਜਿਸ ਏਰੀਏ ਵਿੱਚ ਖੜ੍ਹੇ ਤੁਸੀਂ ਮੈਥੋਂ ਇੱਕ ਇੱਕ ਕਰਕੇ ਗੱਡੀ ਦੇ ਕਾਗਜ਼ਾਂ ਦੀ ਮੰਗ ਕਰ ਰਹੇ ਹੋ, ਉਹ ਤਾਂ ਤੁਹਾਡੇ ਅਧਿਕਾਰ ਖੇਤਰ ਵਿੱਚ ਆਉਂਦਾ ਹੀ ਨਹੀਂ। ਜੱਸਲ ਨਾਲ ਮੇਰੀ ਪੁਰਾਣੀ ਸਾਂਝ ਸੀ, ਉਸ ਨੂੰ ਪੁਲਿਸ ਨਾਲ ਬਹਿਸਦਿਆਂ ਦੇਖ ਜਾਂਦੇ ਜਾਂਦੇ ਮੈਂ ਵੀ ਖੜ੍ਹ ਗਿਆ। ਜੱਸਲ ਨੇ ਦਲੀਲ ਦਿੰਦਿਆਂ ਕਿਹਾ ਕਿ ਮੈਨੂੰ ਚੰਡੀਗੜ੍ਹ ਦੇ ਚੱਪੇ-ਚੱਪੇ ਦੀ ਜਾਣਕਾਰੀ ਹੈ, ਜਿਹੜੀ ਸੜਕ ਤੇ ਤੁਸੀਂ ਮੈਨੂੰ ਰੋਕੀ ਖੜ੍ਹੇ ਹੋ, ਇਹ ਸੜਕ ਚੰਡੀਗੜ੍ਹ ਦੇ ਏਰੀਏ ਵਿੱਚ ਪੈਂਦੀ ਹੈ, ਜਦ ਕਿ ਤੁਸੀਂ ਚੰਡੀਗੜ੍ਹ ਪੁਲਿਸ ਦੇ ਮੁਲਾਜ਼ਮ ਈ ਨਹੀਂ। ਜੱਸਲ ਦੀ ਦਲੀਲ ਅੱਗੇ ਪੁਲਿਸ ਵਾਲੇ ਸ਼ਰਮਿੰਦੇ ਜਿਹੇ ਹੋ ਗਏ ਤੇ ਆਪਣੇ ਮੋਟਰ ਸਾਈਕਲ ਨੂੰ ਕਿੱਕ ਮਾਰ ਕੇ ਤੁਰਦੇ ਬਣੇ।

ਮੈਂ ਜੱਸਲ ਦੇ ਹੱਥ ਤੇ ਹੱਥ ਮਾਰਦਿਆਂ ਕਿਹਾ ਕਿ ਆਹ ਦਿੱਤਾ ਤੂੰ ਪੁੱਠਾ ਗੇੜਾ।

9888515261

— 0 —

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੋਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ❀ਪਹੀਆ ਨਹੀਂ ਵਿਕਾਸ ਦਾ ਰੁਕ ਸਕਦਾ❀

ਸੰਗਤ ਦਰਸ਼ਨ ਦਾ ਸਿਲਸਿਲਾ ਚਲਦਾ ਰਹੂ,
ਪਹੀਆ ਨਹੀਂ ਵਿਕਾਸ ਦਾ ਰੁਕ ਸਕਦਾ।
ਵਿਕੇ ਸੰਪਤੀ ਭਾਵੇਂ ਸਰਕਾਰ ਦੀ ਸਭ,
ਪਾਣੀ ਭਰਿਆ ਸਮੁੰਦਰ, ਨਹੀਂ ਸੁੱਕ ਸਕਦਾ।
ਚੜ੍ਹਿਆ ਸੇਵਾ ਦਾ ਸਾਨੂੰ ਹੈ ਚਾਅ ਚੋਖਾ,
ਨਹੀਂ ਖਾਲਸਾ ਸੇਵਾ ਤੋਂ ਉੱਕ ਸਕਦਾ।
ਕਰਜ਼ਾ ਚੁੱਕਿਆ ਚਾਈਂ ਚਾਈਂ ਬਾਦਲਾਂ ਨੇ,
ਏਨਾ ਕੈਲਵੀ ਕੌਣ ਹੈ ਚੁੱਕ ਸਕਦਾ ?

—— 0 ——

## ❀ ਰੁਜ਼ਗਾਰ ਬਾਝੋਂ ❀

ਗੁਰੂਆਂ ਪੀਰਾਂ ਦੀ ਧਰਤ ਪੰਜਾਬ ਕਹਿੰਦੇ,
ਛੱਡ ਕੇ ਗੱਭਰੂ ਬਾਹਰ ਕਿਉਂ ਭੱਜ ਰਹੇ ਨੇ ?
ਕਿਉਂ ਉਨ੍ਹਾਂ ਨੂੰ ਧੁੰਧਲਾ ਭਵਿੱਖ ਦਿੱਸੇ ?
ਵਾਜੇ ਮੌਤ ਦੇ ਏਥੇ ਕਿਉਂ ਵੱਜ ਰਹੇ ਨੇ।
ਸਵਾਂਤੀ ਬੂੰਦ ਲਈ ਦਰ ਦਰ ਭਟਕਦੇ ਉਹ,
ਜਲਹੀਣ ਬੱਦਲ ਸੁੱਕੇ ਗੱਜ ਰਹੇ ਨੇ।
ਕੀ ਕੈਲਵੀ ਕਰਨ ਰੁਜ਼ਗਾਰ ਬਾਝੋਂ ?
ਹਾਕਿਮ ਚਰ ਅੰਗੂਰੀਆਂ ਰੱਜ ਰਹੇ ਨੇ।

—— 0 ——

## ❀ ਵੰਨ ਸੁਵੰਨਤਾ ❀

ਵੰਨ ਸੁਵੰਨਤਾ ਬੜੀ ਹੈ ਦੇਸ਼ ਅੰਦਰ,
ਤਰ੍ਹਾਂ ਤਰ੍ਹਾਂ ਦੇ ਏਥੇ ਕਿਰਦਾਰ ਮਿਲਦੇ।
ਗੁਰੂ ਪੀਰ ਮਿਲਦੇ, ਯੋਧੇ ਬੀਰ ਮਿਲਦੇ,
ਦੁਰਾਚਾਰੀ ਤੇ ਨਾਲੇ ਗੱਦਾਰ ਮਿਲਦੇ।
ਅੱਤਵਾਦ ਦਾ ਲਾਵਾ ਵੀ ਫੁੱਟਦਾ ਏ,
ਕਿਤੇ ਫੁੱਲ ਤੇ ਕਿਤੇ ਨੇ ਖਾਰ ਮਿਲਦੇ।
ਆ ਕੇ 'ਕੈਲਵੀ' ਵੇਖ ਪੰਜਾਬ ਅੰਦਰ,
ਘੋਨੇ ਸਿਰਾਂ ਵਾਲੇ ਨੇ ਸਿਰਦਾਰ ਮਿਲਦੇ।

—— 0 ——

## ❀ ਗਾਲੜ੍ਹ ❀

ਕਬਜ਼ਾ ਰੁੱਖਾਂ ਤੇ ਕੀਤਾ ਹੈ ਗਾਲੜ੍ਹਾਂ ਨੇ,
ਕੋਈ ਚੜ੍ਹ ਜਾਂਦਾ ਕੋਈ ਲਹਿ ਜਾਂਦਾ।
ਉਹ ਆਖਦਾ 'ਰੁੱਖ ਦਾ ਮੈਂ ਮਾਲਕ'
ਚੜ੍ਹ ਕੇ ਟੀਸੀ ਤੇ ਜਿਹੜਾ ਹੈ ਬਹਿ ਜਾਂਦਾ।
ਟੋਲੇ ਕਈ, ਟਪੂਸੀਆਂ ਮਾਰ ਤੁਰ ਗਏ,
ਪਾਣੀ ਹੜ੍ਹ ਦਾ ਜਿਸ ਤਰ੍ਹਾਂ ਬਹਿ ਜਾਂਦਾ।
ਪੜ੍ਹਦੇ ਸੁਣਦੇ ਤੇ ਆਕਲ ਵਿਚਾਰਦੇ ਨੇ,
ਗੱਲ ਕੈਲਵੀ ਮੌਜ ਵਿੱਚ ਕਹਿ ਜਾਂਦਾ।

—— 0 ——

## ❀ ਰਾਤ ਸ਼ੈਤਾਨੀ ਛੱਡ ❀

ਡਿੱਗ ਪਊ ਅਸਮਾਨ ਤਾਂ ਚੁੱਕ ਲਾਂਗੇ,
ਛੱਡ ਫਿਕਰ ਤੂੰ ਯਾਰ ਅਸਮਾਨ ਵਾਲਾ।
ਡਿੱਗ ਰਿਹਾ ਇਖ਼ਲਾਕ ਸੰਭਾਲ ਪਹਿਲਾਂ,
ਫਰਜ਼ ਕਰ ਤੂੰ ਪੂਰਾ ਇਨਸਾਨ ਵਾਲਾ।
ਕਰ ਕਿਰਤ ਤੇ ਵੰਡ ਕੇ ਛੱਕ ਮਿੱਤਰਾ !
ਲਾਹ ਦੇ ਭਾਰ ਤੂੰ ਕੂੜ ਗੁਮਾਨ ਵਾਲਾ।
ਸੱਚ, ਸੂਝ ਤੇ ਸਹਿਜ ਦੇ ਲੜ ਲੱਗ ਤੂੰ,
ਰਾਹ ਕੈਲਵੀ ਛੱਡ ਸ਼ੈਤਾਨ ਵਾਲਾ।

—— 0 ——

9878381474

*ਜਨਮ ਦਿਨ ਤੇ ਵਿਸ਼ੇਸ਼ :*

# ਸ਼ਾਹਿਬਜ਼ਾਦਾ ਅਜੀਤ ਸਿੰਘ

***ਗੁਰਦੀਸ਼ ਕੌਰ ਗਰੇਵਾਲ***

ਸ਼ਾਹਿਬਜ਼ਾਦਾ ਅਜੀਤ ਸਿੰਘ, ਦਸ਼ਮੇਸ਼ ਦਾ ਬਰਖੁਰਦਾਰ,
ਸੋਲਾਂ ਸੌ ਛਿਆਸੀ ਵਿੱਚ, ਧਾਰਿਆ ਜਿਸ ਅਵਤਾਰ।
ਮਾਂ ਜੀਤੋ ਦੀ ਕੁੱਖ ਨੂੰ, ਲੱਗ ਗਏ ਸਨ ਭਾਗ,
ਪਾਉਂਟਾ ਸਾਹਿਬ ਦੀ ਧਰਤ ਦੇ, ਭਾਗ ਪਏ ਸਨ ਜਾਗ।
ਗੁਰੂ ਸਾਹਿਬ ਤੇ ਸਿੰਘ ਸਭ, ਆਏ ਭੰਗਾਣੀ ਜਿੱਤ,
ਏਸੇ ਲਈ ਫ਼ੁਰਮਾਇਆ, ਇਹ ਬਾਲਕ ਰਹੇ ਅਜਿੱਤ।
ਖੁਸ਼ੀਆਂ ਦੇ ਘਰ ਆ ਸਾਹਿਬ, ਰੱਖਿਆ ਨਾਉਂ 'ਅਜੀਤ',
ਚੜ੍ਹਦੀ ਉਮਰੇ ਬਣ ਗਿਆ, ਦੀਨ ਦੁਖੀ ਦਾ ਮੀਤ।
ਜ਼ਿੰਦਗੀ ਦੇ ਦਸਵੰਧ ਨੂੰ, ਪਾਉਂਟਾ ਸਾਹਿਬ ਗੁਜ਼ਾਰ,
ਦਸ਼ਮੇਸ਼ ਪਿਤਾ ਹੁਣ ਆ ਗਏ, ਅਨੰਦਪੁਰ ਵਿਚਕਾਰ।
ਸ਼ਾਨੋ ਸ਼ੌਕਤ ਵਾਲੜਾ, ਸਜਿਆ ਏ ਦਰਬਾਰ,
ਪੰਜ ਪਿਆਰੇ ਸੋਭਦੇ, ਸਾਹਿਬਜ਼ਾਦੇ ਚਾਰ।
ਦੇਵ ਦਾਸ ਬ੍ਰਾਹਮਣ ਆ, ਕੀਤੀ ਏ ਫਰਿਆਦ,
ਜਾਬਰ ਖਾਂ ਪਠਾਣ ਨੇ, ਕਰ ਦਿੱਤਾ ਬਰਬਾਦ।
ਕੁੱਟਿਆ ਵਾਂਗ ਜਲਾਦ ਹੈ, ਖੋਹੀ ਮੇਰੀ ਨਾਰ,
ਦਰ ਤੇਰੇ ਦੀ ਓਟ ਲੈ, ਆਇਆਂ ਹੋ ਲਾਚਾਰ।
ਤੱਕ ਦਸ਼ਮੇਸ਼ ਅਜੀਤ ਨੂੰ, ਕਿਹਾ- ਲਾਡਲੇ ਲਾਲ,
ਸਿੰਘ ਸੂਰਮੇ ਕੁੱਝ ਤੂੰ, ਲੈ ਜਾ ਆਪਣੇ ਨਾਲ।
ਜਾਬਰ ਖਾਂ ਪਠਾਣ ਤਾਈਂ, ਚੰਗਾ ਸਬਕ ਸਿਖਾਲ,
ਹੱਥ ਤੇਰੇ ਜੇ ਆ ਗਿਆ, ਪਕੜ ਲਿਆਈਂ ਨਾਲ।
ਮੰਨਿਆਂ ਹੁਕਮ ਅਜੀਤ ਸਿੰਘ, ਤੁਰਿਆ ਫਰਜ਼ ਨਿਭਾਣ,
ਦਿਓ ਆਗਿਆ ਪਿਤਾ ਜੀ, ਸੋਧਾਂ ਜਾ ਪਠਾਣ।
ਉਸ ਦੁਸ਼ਟ ਦੀ ਕੈਦ 'ਚੋਂ, ਛੁਡਾ ਲਿਆਵਾਂ ਨਾਰ,
ਸ਼ਰਨ ਆਏ ਦੀ ਸ਼ਰਨ ਰੱਖ, ਬਣ ਜਾਂ ਮਦਦਗਾਰ।
ਲੈ ਅਸੀਸ ਪਿਤਾ ਦੀ, ਅਜੀਤ ਹੋਇਆ ਤਿਆਰ,
ਜੌਹਰ ਦਿਖਾਏ ਤੇਗ਼ ਦੇ, ਅੱਜ ਉਸ ਪਹਿਲੀ ਵਾਰ।
ਤੱਕ ਬੀਰਤਾ ਉਸਦੀ, ਪਠਾਣ ਹੋਏ ਲਾਚਾਰ,
ਅੱਗੇ ਉਸਦੇ ਜਾਬਰ ਖਾਂ, ਝੁਕਿਆ ਆਖਰਕਾਰ।
ਜਰਵਾਣੇ ਦੀ ਕੈਦ 'ਚੋਂ, ਛੁਡਵਾਈ ਜਾ ਨਾਰ,
ਹੰਕਾਰੀ ਪਠਾਣ ਨੂੰ, ਕੀਤਾ ਗ੍ਰਿਫਤਾਰ।
ਮੁਸ਼ਕਾਂ ਬੰਨ੍ਹੀਆਂ ਓਹਦੀਆਂ, ਲੈ ਆਂਦਾ ਵਿਚਕਾਰ,
ਸਾਹਿਬਜ਼ਾਦੇ ਦੀ ਜਿੱਤ ਤੇ, ਪ੍ਰਸੰਨ ਹੋਇਆ ਦਰਬਾਰ।
ਕੰਢੇ ਸਰਸਾ ਨਦੀ ਦੇ, ਜਦ ਦੁਸ਼ਮਣ ਚੜ੍ਹ ਆ,
ਸ਼ਾਹਿਬਜ਼ਾਦੇ ਤਦ ਵੀ, ਦਿੱਤੇ ਆਹੂ ਲਾਹ।
ਸੋਨ ਸੁਨੱਖਾ ਗਭਰੂ, ਸੂਰਾ ਉਹ ਬਲਵਾਨ,
ਧਨੀ ਤੇਗ਼ ਦਾ ਸੂਰਮਾ, ਦੇਸ਼ ਕੌਮ ਦਾ ਮਾਣ।
ਚਮਕੌਰ ਗੜ੍ਹੀ ਦੇ ਵਿੱਚ ਵੀ, ਵੈਰੀ ਹੋਏ ਹੈਰਾਨ,
ਜੌਹਰ ਦਿਖਾਏ ਓਸ ਨੇ, ਜੁਝਿਆ ਜੰਗ ਮੈਦਾਨ।
ਖੱਬੀ ਖਾਂ ਜੋ ਸਮਝਦੇ, ਦਿੱਤੇ ਸਨ ਝਟਕਾਅ,
ਦਿੱਤੇ ਦੁਸ਼ਮਣ ਤਾਈਂ ਓਸ, ਤਾਰੇ ਦਿਨੇ ਦਿਖਾਅ।
ਮਾਂ ਗੁਜ਼ਰੀ ਦਾ ਪੋਤਰਾ, ਹੋਇਆ ਅਮਰ ਸ਼ਹੀਦ,
ਜੈਕਾਰਾ ਛੱਡਿਆ ਗੁਰਾਂ ਨੇ, ਗੜ੍ਹੀ 'ਚੋਂ ਕਰਕੇ ਦੀਦ।
ਜਦ ਤੱਕ ਏਸ ਜਹਾਨ ਤੇ, ਰਹੇ ਧਰਤ ਅਸਮਾਨ,
ਚੰਨ ਸੂਰਜ ਵੀ ਗਾਉਣਗੇ, 'ਦੀਸ਼' ਓਹਦਾ ਗੁਣਗਾਨ।

403-404-1450

—— 0 ——

# ਗੁਰੂ–ਭਗਤ

***ਡਾ ਗੁਰਮੀਤ ਸਿੰਘ ਬਰਸਾਲ***

ਗੁਰ ਮਤਿ ਵਿੱਚ ਕੋਈ ਦੇਹ ਦੀ ਮਹਾਨਤਾ ਨਾ,
ਮਾਨਤਾ ਹੈ ਇੱਥੇ ਸਦਾ ਮਨ ਤੇ ਵਿਚਾਰ ਦੀ ।
ਸੱਤ ਗੁਰੂ ਵਾਲਾ ਭਾਵ ਸੱਚ ਦਾ ਗਿਆਨ ਹੁੰਦਾ,
ਜਿਹੜਾ ਵਿੱਥ ਮੇਟੇ ਨਿਰੰਕਾਰ ਤੇ ਸੰਸਾਰ ਦੀ ।
ਦੇਹ ਹੁੰਦੀ ਇੱਕੋ ਭਗਤਾਂ ਤੇ ਸੰਸਾਰੀਆਂ ਦੀ,
ਪਰ ਵੱਖ ਹੁੰਦੀ ਸੋਧ ਗਿਆਨ ਦੇ ਮਿਆਰ ਦੀ ।
ਗੁਰੂ, ਭਗਤਾਂ ਤਾਂ ਬੰਦਾ ਗਿਆਨ ਨਾਲ ਜੋੜਿਆ ਸੀ,
ਪਰ ਬੰਦੇ ਲੋੜ ਘੜੀ ਪੂਜਾ ਤੇ ਆਕਾਰ ਦੀ ।
ਗੁਰੂ ਗ੍ਰੰਥ ਸਾਹਿਬ ਵਿੱਚ, ਗੁਰੂ ਹੈ ਗਿਆਨ ਜਿਹੜਾ,
ਓਹੀ ਗਿਆਨ ਰਿਹਾ, ਗੁਰੂ ,ਭਗਤਾਂ ਦਾ ਗੁਰੂ ਸੀ ।
ਛੱਡਕੇ ਵਿਚਾਰ ਲੋਕਾਂ, ਸਾਂਭਲੇ ਆਕਾਰ ਜਦੋਂ,
ਗੁਰੂ, ਭਗਤਾਂ 'ਚ ਕੀਤੀ ਤੇਰ ਮੇਰ ਸ਼ੁਰੂ ਸੀ ॥

—— 0 ——

## ਪਾਠੀ ਤੇ ਪਾਠ
## ਨਾ ਕਰਨ ਦਾ ਇਲਜ਼ਾਮ

*ਸ. ਸੁਰਿੰਦਰ ਸਿੰਘ 'ਖਾਲਸਾ'*

ਇਕ ਆਦਮੀ ਇਕ ਦਿਨ ਆਕੇ ਕਹਿਣ ਲੱਗਾ,
ਲੱਗਦੈ ਪਾਠੀਆਂ ਨੇ ਗੁਰੂ ਦਾ ਭੈਅ ਭੁਲਾ ਦਿੱਤਾ।
ਗੱਲ ਹੋਈ ਕੀ, ਖੋਹਲ ਕੇ ਦੱਸ ਤਾਂ ਜ਼ਰਾ,
ਐਵੇਂ ਝੱਟ ਹੀ ਕਿਸੇ ਤੇ ਕਿਉਂ ਇਲਜ਼ਾਮ ਲੱਗਾ ਦਿੱਤਾ।
ਪਾਠ ਕਰਵਾਇਆ ਸੀ ਕਿਸੇ ਪਾਠੀ ਤੋਂ,
ਬਿਨਾਂ ਪੜ੍ਹਿਆਂ ਉਸਨੇ ਕਈ ਪੰਨਿਆਂ ਨੂੰ ਪਲਟਾ ਦਿੱਤਾ।
ਮੈਂ ਕਹਿਆ 'ਕੀ ਬਾਕੀ ਪਾਠ ਤੁਸਾਂ ਸਭ ਸੁਣਿਆਂ ਐ,
ਉਸਨੇ ਨਾਂਹ ਵਿਚ ਸਿਰ ਹਿਲਾਅ ਦਿੱਤਾ।
ਫਿਰ ਉਸ ਵਿਚ ਤੇ ਤੁਹਾਡੇ ਵਿਚ ਫਰਕ ਕੀ ਐ,
ਤੁਸਾਂ ਦੋਹਾਂ ਨੇ ਹੀ ਗੁਰੂ ਉਪਦੇਸ਼ ਭੁਲਾ ਦਿੱਤਾ।
ਉਸ ਨੇ ਜੋ ਬਾਣੀ ਪੜ੍ਹੀ ਉਹ ਤਾਂ ਤੁਸੀਂ ਸੁਣੀ ਨਹੀਂ,
ਬਿਨਾਂ ਵੀਚਾਰੇ ਹੀ ਇਹ ਮੁੱਦਾ ਬਣਾ ਦਿੱਤਾ।
ਜ਼ਰਾ ਸੋਚੋ ਤੁਸੀਂ ਪਾਠ ਸੁਣਦੇ ਨਹੀਂ,
ਪਾਠੀ ਕਰੇ ਜਾਂ ਨਾ ਕਰੇ ਤੁਹਾਡੇ ਭਾਣੇ ਤਾਂ ਭੋਗ ਪਾ ਦਿੱਤਾ।
ਦੋਵੇਂ ਧਿਰਾਂ ਇਸ ਵਿਚ ਬਰਾਬਰ ਦੇ ਦੋਸ਼ੀ ਹੋ,
ਜਿਹਨਾਂ ਗੁਰ ਉਪਦੇਸ਼ ਨੂੰ ਕਰਮਕਾਂਡ ਬਣਾ ਦਿੱਤਾ।
ਇਕ 'ਧਰਮੀ ਹੋਣ ਦਾ ਪ੍ਰਮਾਨ ਚਾਹੁੰਦਾ,
ਇਕ ਨੇ ਮਾਇਆ ਕਮਾਉਣ ਦਾ ਮਕਸਦ ਬਣਾ ਲਿਤਾ।
ਨਾ ਪਾਠੀ ਦਾ ਕੁਝ ਗਿਆ ਨਾ ਘਰ ਵਾਲੇ ਦਾ,
ਗੁਰੂ ਗ੍ਰੰਥ ਜੀ ਦੇ ਸਤਿਕਾਰ ਨੂੰ ਵੱਟਾ ਲਗਾ ਦਿੱਤਾ।
ਤੁਸੀਂ ਪਾਠ ਕਰਾਉਂਦੇ ਉਹ ਕਰੀ ਜਾਂਦੇ,
ਪ੍ਰੋਹਤ ਨੇ ਜਜਮਾਨ ਨੂੰ ਸਵਰਗ ਦਾ ਖੁਆਬ ਦਿਖਾ ਦਿੱਤਾ।
ਪਾਠੀ ਦੀ ਡਿਊਟੀ ਪਾਠ ਸੁਣਾਉਣ ਦੀ ਏ,
ਘਰ ਵਾਲਿਆਂ ਅਪਣਾ ਭਾਰ ਵੀ ਉਸੇ ਨੂੰ ਚੁਕਾ ਦਿੱਤਾ।
ਰਾਹ ਦਸੇਰਾ ਸੀ ਬਾਣੀ 'ਗੁਰੂ ਗ੍ਰੰਥ ਜੀ ਦੀ,
ਪਾਠ ਕਰਨ ਕਰਾਉਣ ਵਾਲਿਆਂ ਮੰਤਰ ਬਣਾ ਦਿੱਤਾ।
ਤੋਤਾ ਰਟਨ ਪਾਠਾਂ ਨੇ ਕੁਝ ਵੀ ਸੰਵਾਰਨਾ ਨਹੀਂ,
ਪਤਾ ਨਹੀਂ ਸਿੱਖਾਂ ਨੂੰ ਇਧਰ ਕਿਸ ਲਗਾ ਦਿੱਤਾ।
ਗੁਰਬਾਣੀ ਖੁਦ ਪੜ੍ਹਦੇ ਸੁਣਦੇ ਵੀਚਾਰਦੇ ਨਹੀਂ,
ਇਹ ਉਪਦੇਸ਼ ਸਭ ਨੇ ਹੀ ਮੂਲੋਂ ਵਿਸਾਰ ਦਿੱਤਾ।
ਗੁਰਬਾਣੀ ਖੁੱਦ ਪੜ੍ਹਣੀ ਵੀਚਾਰਨੀ ਤੇ ਅਮਲ ਕਰਨਾ,
ਸਤਿਗੁਰਾਂ ਬਾਣੀ 'ਚ ਏਹੀ ਸਮਝਾ ਦਿੱਤਾ।
ਉਸ ਰਸਤੇ ਅਸੀਂ ਚੱਲਦੇ ਨਹੀਂ,
ਢਾਈ ਸਦੀਆਂ ਲਗਾ ਕੇ ਸਤਿਗੁਰਾਂ ਨੇ ਸਾਨੂੰ ਜੋ ਦਰਸਾ ਦਿੱਤਾ।
ਸਿੱਖਿਆ ਲੈਣੀ ਸੀ ਜੀਵਨ ਬਣਾਉਣ ਖਾਤਰ,
ਅਸੀਂ ਗੁਰੂ ਗ੍ਰੰਥ ਜੀ ਦੇ ਸਰੂਪ ਨੂੰ ਹੀ ਲਿਤਾ ਸੰਦ ਬਣਾ ਲੀਤਾ।
ਜਨਮ ਮਰਨ ਤੇ ਵਿਆਹਾਂ ਦੇ ਪ੍ਰੋਗਰਾਮ ਖਾਤਰ,
ਗੁਰੂ ਗ੍ਰੰਥ ਜੀ ਦੀ ਬਾਣੀ ਦਾ ਪਾਠ ਕਰਵਾ ਦਿੱਤਾ।
ਸਿੱਖਿਆ ਲੈਣੀ ਸੀ ਗੁਰੂ ਗ੍ਰੰਥ ਜੀ ਤੋਂ,ਪਰ ਅਸੀਂ
ਵਿਆਹਾਂ ਆਦਿ ਦੇ ਲਈ ਹੀ ਬਣਾ ਲਿਤਾ।

94662 66708,97287 43287,
sskhalsa223@yahoo.com

— 0 —

## ਆਜ਼ਾਦੀ ਦਾ ਆਗਾਜ਼ ਸੀ

*ਜਸਪਾਲ ਸਿੰਘ ਕੰਵਲ*

ਚੀਖ ਉਠੀ ਕੌਮ ਸੀ, ਤੇ ਜੀਣਾ ਦੁਸ਼ਵਾਰ ਹੋ ਗਿਆ,
ਦੁਸ਼ਵਾਰ ਹੋਇਆ ਚੁੱਕਣਾ, ਆਪਣਾ ਹੀ ਭਾਰ ਹੋ ਗਿਆ,
ਕਿਸਾਨ, ਕਿਰਤੀ, ਕਾਮਿਆਂ ਦੀ, ਜਕੜੀ ਸੀ ਹਿੱਕ ਜੰਜ਼ੀਰ ਨੇ,
ਘੋੜੇ ਵਾਲਾ ਸਾਰੇ ਫਿਰ ਗਿਆ, ਵਤਨ ਧਾਹਾਂ ਮਾਰ ਰੋ ਪਿਆ।
ਅਮਨੋਂ-ਅਮਾਨ ਖੁੱਸਿਆ, ਇੱਕ ਐਸਾ ਝੱਖੜ ਝੁੱਲਿਆ,
ਰਾਜ ਕੂੜ੍ਹਾ, ਫੁਰਮਾਨ ਕੂੜ੍ਹੇ, ਇਨਸਾਨ ਕੂੜੇ 'ਚ ਰੁੱਲਿਆ,
ਇਨਤਹਾ ਹੋਈ ਜ਼ੁਲਮ ਦੀ, ਫਿਰ ਗਰਜੀ ਇੱਕ ਵੰਗਾਰ ਸੀ,
ਸਮੇਂ ਦਾ ਪਹੀਆ ਜਿਉਂ ਰੁੱਕਿਆ, ਚੱਪੇ-ਚੱਪੇ ਲਹੂ ਡੁੱਲ੍ਹਿਆ।
ਇਹ ਵੰਗਾਰ ਸੀ, ਲਲਕਾਰ ਸੀ, ਆਵਾਜ਼ ਸੀ, ਪਰਵਾਜ਼ ਸੀ,
ਕੌਮ ਦੀ ਜਾਗੀ ਰੂਹ ਸੀ, ਆਜ਼ਾਦੀ ਦਾ ਆਗਾਜ਼ ਸੀ,
ਭੰਬਲ ਭੂਸੇ ਪਾ ਦਿੱਤਾ 'ਕੰਵਲ' ਗੋਰਿਆਂ ਦੀ ਜਾਬਰ ਸਰਕਾਰ ਨੂੰ,
ਇਹ ਭਗਤ ਸਿੰਘ, ਰਾਜਗੁਰੂ, ਸੁਖਦੇਵ,
ਇਨਕਲਾਬ ਜ਼ਿੰਦਾਬਾਦ ਸੀ।

*89689-68397*

— 0 —

## ਇਕ ਦੀਵਾ ਦੋ ਦੀਵੇ

*ਸਰਦਾਰ ਪੰਛੀ*

ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ।
ਨੇਰ੍ਹਿਆਂ ਦੇ ਵਿੱਚ ਅਸੀਂ ਬਾਲਾਂਗੇ ਹਜ਼ਾਰ ਦੀਵੇ।

ਇਕ ਦੀਵਾ ਮੰਦਰਾਂ ਤੇ ਇਕ ਹੈ ਮਸੀਤਾਂ ਵਾਲਾ।
ਇਕ ਗੁਰਬਾਣੀ ਅਤੇ ਸੂਫੀਆਂ ਦੇ ਗੀਤਾਂ ਵਾਲਾ।
ਇਸ਼ਕ ਹਕੀਕੀ ਅਤੇ ਸੁੱਚੀਆਂ ਪ੍ਰੀਤਾਂ ਵਾਲਾ।

ਵਾਰੋ ਵਾਰੀ ਆਉਂਦੇ ਪਏ ਬੰਨ੍ਹ ਕੇ ਕਤਾਰ ਦੀਵੇ।
ਇਹੋ ਸਾਡੀ ਸਭਿਆ ਦੇ ਹਾਰ ਤੇ ਸ਼ਿੰਗਾਰ ਦੀਵੇ।
ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ।

ਇਕ ਇਕ ਦੀਵਾ ਹਰ ਮੱਥੇ ਵਿੱਚ ਬਾਲ ਕੇ।
ਤੇਲ ਪਾਉਣਾ ਇਨ੍ਹਾਂ ਵਿੱਚ ਚਰਬੀ ਨੂੰ ਢਾਲ ਕੇ।
ਪਿੱਠ ਲਾਉਣੀ ਨੇਰ੍ਹਿਆਂ ਦੀ ਅਸਾਂ ਭਾਲ ਭਾਲ ਕੇ।

ਏਸ ਜੰਗ ਲਈ ਅਸਾਂ ਕਰ ਲਏ ਤਿਆਰ ਦੀਵੇ।
ਸੱਚੀ ਸੁੱਚੀ ਮਿੱਟੀ ਤੋਂ ਬਣਾਏ ਘੁਮਿਆਰ ਦੀਵੇ।
ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ।

ਇਕ ਪਾਸੇ ਦੀਵੇ ਸਾਡੇ ਇਕ ਪਾਸੇ ਨੇਰ੍ਹੀਆਂ।
ਨੇਰ੍ਹੀਆਂ ਬਗਾਨੀਆਂ, ਨਾ ਤੇਰੀਆਂ ਨਾ ਮੇਰੀਆਂ।
ਵੱਡਿਆਂ ਤੂਫਾਨਾਂ ਦੀਆਂ ਵੀ ਨੇ ਹੱਲਾ ਸ਼ੇਰੀਆਂ।

ਖੜ੍ਹ ਗਏ ਨੇ ਉਨ੍ਹਾਂ ਸਾਹਵੇਂ ਬਣ ਕੇ ਦੀਵਾਰ ਦੀਵੇ।
'ਪੰਛੀ' ਤਾਂ ਹੀ ਪੂਜਦਾ ਹੈ ਸਾਰਾ ਸੰਸਾਰ ਦੀਵੇ।
ਇਕ ਦੀਵਾ, ਦੋ ਦੀਵੇ, ਤਿੰਨ ਦੀਵੇ, ਚਾਰ ਦੀਵੇ।

*94170-91668*

— 0 —

## ਅਰਜ਼ੋਈ

*ਜਰਨੈਲ ਸਿੰਘ ਹਸਨਪੁਰੀ*

ਵੇਖ ਪੰਥ ਦੇ ਹਾਲਾਤ, ਮੈਂ ਤਾਂ ਕੱਲਾ ਬੈਠ ਰੋਇਆ।
ਭੁੱਬਾਂ ਰੁਕਣ ਨਾ ਮੇਰੀ, ਹਾਂ ਮੈਂ ਡਾਢਾ ਦੁਖੀ ਹੋਇਆ।

ਜੋ ਹੈ ਝਗੜੇ ਦੀ ਜੜ੍ਹ, ਕੌਣ ਪਾਊ ਦੱਸੋ ਨੱਥ।
ਅਸੀਂ ਕਰਦੇ ਹਾਂ ਗੱਲਾਂ, ਸਾਰੇ ਬੈਠ ਵਿੱਚ ਸੱਥ।
ਸੋਚ ਕਈ ਵਾਰ, ਕਈ ਵਾਰ ਮੈਂ ਤਾਂ ਰੋਇਆ।
ਭੁੱਬਾਂ ਰੁਕਣ ਨਾ ਮੇਰੀ.................।

ਖੜ੍ਹ ਅੱਗੇ ਤਸਵੀਰ, ਪਾਕੇ ਗਲ਼ ਵਿੱਚ ਪੱਲਾ।
ਮੰਗਾਂ ਵਾਜਾਂ ਵਾਲੇ ਭੀਖ, ਦਿਨ ਰਾਤ ਮੈਂ ਤਾਂ ਕੱਲਾ।
ਦਿੱਤਾ ਸਭ ਕੁੱਝ ਵਾਰ, ਕੌਮ ਕੋਲੋਂ ਨਾ ਲਕੋਇਆ।
ਭੁੱਬਾਂ ਰੁਕਣ ਨਾ ਮੇਰੀ.................।

ਆਕੇ ਕਰਲੋ ਸੰਭਾਲ, ਤੁਸੀਂ ਪਿਤਾ ਦਸ਼ਮੇਸ਼।
ਲੜੀ ਜਾਂਦੇ ਆਪੋ ਵਿੱਚੀ, ਲੱਗੇ ਸਿੱਖੀ ਤਾਂਈ ਠੇਸ।
ਵਿੱਚ ਦਿਲਾਂ ਦੇ ਹੈ ਬੀਜ, ਨਫਰਤ ਦਾ ਬੋਇਆ।
ਭੁੱਬਾਂ ਰੁਕਣ ਨਾ ਮੇਰੀ.................।

ਨਫ਼ਰਤ ਇਕ ਦੂਜੇ ਨਾਲ, ਕਰਦੇ ਦੂਜਿਆਂ ਦੀ ਰਾਖੀ।
ਢਿੱਡ ਆਪਣੇ ਦੇ ਲਈ, ਭੁੱਲ ਗਏ ਸਭ ਬਾਕੀ।
ਜੇ ਆਕੇ ਕੌਮ ਨੂੰ ਨਾ, ਫੇਰ ਤੁਸਾਂ ਲੜੀ 'ਚ ਪਰੋਇਆ।
ਭੁੱਬਾਂ ਰੁਕਣ ਨਾ ਮੇਰੀ.................।

ਹੋਏ ਖ਼ੂਨ ਦੇ ਪਿਆਸੇ, ਕੋਈ ਸੁਣੇ ਨਾ ਦਲੀਲ।
"ਹਸਨਪੁਰੀ" ਕਰੇ ਦਾਤਾ, ਸੱਚੇ ਦਿਲ ਤੋਂ ਅਪੀਲ।
ਇਕ ਵਾਰੀ ਲੱਗਾ ਦਾਗ, ਫਿਰ ਜਾਣਾ ਨਹੀਂ ਧੋਇਆ।
ਭੁੱਬਾਂ ਰੁਕਣ ਨਾ ਮੇਰੀ, ਹਾਂ ਮੈਂ ਡਾਢਾ ਦੁਖੀ ਹੋਇਆ।

— 0 — *99152-87535*

**ਕਹੂ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?**
**ਫਿਰ ਮੁਰਗੀ ਦੇ ਗਿਣ ਲੈ ਆਂਡੇ । ਦੇ ਕੇ ਭਰ ਦੇਂਦੀ ਹੈ ਭਾਂਡੇ।**
**ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।**
**ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ?**

*ਭਾਈ ਦਿੱਤ ਸਿੰਘ ਜੀ ਗਿਆਨੀ*

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD



## ਇਤਿਹਾਸਕ ਦਿਹਾੜੇ 2016

**ਜਨਵਰੀ**
13 ਲੋਹੜੀ
14 ਜੋੜ ਮੇਲਾ ਮੁਕਤਸਰ ਸਾਹਿਬ
16 ਪ੍ਰਕਾਸ਼ ਪੁਰਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ
26 ਜਨਮਦਿਨ ਸ਼ਹੀਦ ਬਾਬਾ ਦੀਪ ਸਿੰਘ ਜੀ

**ਫਰਵਰੀ**
12 ਬਸੰਤ ਪੰਚਮੀ
21 ਸ਼ਹੀਦ ਸਾਕਾ ਨਨਕਾਨਾ ਸਾਹਿਬ
22 ਜਨਮਦਿਨ ਭਗਤ ਰਵਿਦਾਸ

**ਮਾਰਚ**
23 ਹੋਲੀ
24 ਹੋਲਾ ਮੁਹੱਲਾ ਸ਼੍ਰੀ ਅਨੰਦਪੁਰ ਸਾਹਿਬ

**ਅਪ੍ਰੈਲ**
14 ਖਾਲਸਾ ਪੰਥ ਦਾ ਜਨਮ ਦਿਹਾੜਾ ਵਿਸਾਖੀ

**ਜੂਨ**
8 ਸ਼ਹੀਦੀ ਦਿਵਸ ਸ਼੍ਰੀ ਗੁਰੂ ਅਰਜਨ ਦੇਵ ਜੀ
20 ਜਨਮਦਿਨ ਭਗਤ ਕਬੀਰ ਜੀ
28 ਬਰਸੀ ਮਹਾਰਾਜਾ ਰਣਜੀਤ ਸਿੰਘ

**ਜੁਲਾਈ**
9 ਸ਼ਹੀਦੀ ਭਾਈ ਮਨੀ ਸਿੰਘ ਜੀ
16 ਸ਼ਹੀਦੀ ਭਾਈ ਤਾਰੂ ਸਿੰਘ ਜੀ
31 ਸ਼ਹੀਦੀ ਸ. ਊਧਮ ਸਿੰਘ ਜੀ

**ਅਗਸਤ**
18 ਰੱਖੜੀ ਜੋੜ ਮੇਲਾ ਬਾਬਾ ਬਕਾਲਾ ਸਾਹਿਬ

**ਸਤੰਬਰ**
2 ਪਹਿਲਾ ਪ੍ਰਕਾਸ਼ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ

**ਅਕਤੂਬਰ**
11 ਦੁਸ਼ਹਿਰਾ ਖਾਲਸਾ ਦਰਬਾਰ
17 ਪ੍ਰਕਾਸ਼ ਦਿਵਸ ਸ਼੍ਰੀ ਗੁਰੂ ਰਾਮਦਾਸ ਜੀ
30 ਦੀਵਾਲੀ (ਬੰਦੀ ਛੋੜ ਦਿਵਸ)

**ਨਵੰਬਰ**
13 ਸ਼ਹੀਦੀ ਬਾਬਾ ਦੀਪ ਸਿੰਘ ਜੀ
14 ਪ੍ਰਕਾਸ਼ ਸ਼੍ਰੀ ਗੁਰੂ ਨਾਨਕ ਦੇਵ ਜੀ

**ਦਸੰਬਰ**
4 ਸ਼ਹੀਦੀ ਗੁਰੂ ਤੇਗ ਬਹਾਦਰ ਸਾਹਿਬ ਜੀ
15 ਆਰੰਭ ਸ਼ਹੀਦੀ ਪੰਦਰਵਾੜਾ
13-14-15 ਸ਼ਹੀਦੀ ਜੋੜ ਮੇਲਾ ਪਰਿਵਾਰ ਵਿਛੋੜਾ ਸਾਹਿਬ
16-17-18 ਸ਼ਹੀਦੀ ਜੋੜ ਮੇਲਾ ਭੱਠਾ ਸਾਹਿਬ
20-21-22 ਸ਼ਹੀਦੀ ਜੋੜ ਮੇਲਾ ਚਮਕੌਰ ਸਾਹਿਬ
22-23-24 ਸ਼ਹੀਦੀ ਜੋੜ ਮੇਲਾ ਮਾਛੀਵਾੜਾ ਸਾਹਿਬ
25-26-27 ਸ਼ਹੀਦੀ ਜੋੜ ਮੇਲਾ ਸ੍ਰੀ ਫਤਿਹਗੜ੍ਹ ਸਾਹਿਬ



| 2016 | ਜਨਵਰੀ | ਫਰਵਰੀ | ਮਾਰਚ | ਅਪ੍ਰੈਲ | ਮਈ | ਜੂਨ | ਜੁਲਾਈ | ਅਗਸਤ | ਸਤੰਬਰ | ਅਕਤੂਬਰ | ਨਵੰਬਰ | ਦਸੰਬਰ |
|---|---|---|---|---|---|---|---|---|---|---|---|---|
| ਮੱਸਿਆ | 9 | 8 | 9 | 7 | 6 | 5 | 4 | 2 | 1,30 | 30 | 29 | 29 |
| ਸੰਗਰਾਂਦ | 14 | 13 | 14 | 13 | 14 | 14 | 16 | 16 | 16 | 16 | 15 | 15 |
| ਪੂਰਨਮਾਸ਼ੀ | 23 | 22 | 23 | 22 | 21 | 20 | 19 | 18 | 16 | 16 | 14 | 13 |

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036